ੴ ਸਤਿਗੁਰ ਪ੍ਰਸਾਦਿ॥



ਗੁਰਮਤਿ ਸਾਚੀ ਸਾਚਾ ਵੀਚਾਰੁ॥



# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਪੋਹ-ਮਾਘ, ਸੰਮਤ ਨਾਨਕਸ਼ਾਹੀ ੫੫੦ ਜਨਵਰੀ 2019

ਜਿਲਦ ੬੨ ਅੰਕ ੧੦

*ਮੁੱਖ ਸੰਪਾਦਕ*
ਸਿਮਰਜੀਤ ਸਿੰਘ

*ਸੰਪਾਦਕ*
ਸਤਵਿੰਦਰ ਸਿੰਘ ਫੂਲਪੁਰ




## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ ੫ | ਸਾਲਾਨਾ | ₹ ੧੨੫੦ |
| ਸਾਲਾਨਾ | ₹ ੫੦ | ਪੰਜ ਸਾਲ | ₹ ੫੦੦੦ |
| ਪੰਜ ਸਾਲ | ₹ ੨੫੦ | ਲਾਈਫ਼ | ₹ ੧੦੦੦੦ |
| ਲਾਈਫ਼ | ₹ ੫੦੦ | | |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

Secretary
Dharam Parchar Committee
(S.G.P.C.)
Sri Amritsar-143006

ਫੋਨ : 0183-2553956-59 ਐਕਸ 304 ਫੈਕਸ : 0183-2553919
website : www.sgpc.net
e-mail :gurmatparkashmonthly@gmail.com,
gyan_gurmat@yahoo.com

ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।

Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥*
*ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥*
*ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ॥*
*ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ॥*
*ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ॥*
*ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥*
*ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ॥*
*ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ॥*
*ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ॥* *(ਪੰਨਾ ੧੩੫)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਇਸ ਪਾਵਨ ਪਉੜੀ ਦੇ ਅੰਦਰ ਮਾਘ ਮਹੀਨੇ ਦੀ ਬਹਾਰ ਅਤੇ ਵਾਤਾਵਰਨ ਦਾ ਸੰਕੇਤਕ ਵਰਣਨ ਕਰਦਿਆਂ ਮਨੁੱਖ ਨੂੰ ਵਿਕਾਰਾਂ ਤੇ ਔਗੁਣਾਂ ਨੂੰ ਤਿਆਗਣ ਅਤੇ ਗੁਣਾਂ ਨੂੰ ਅਪਣਾਉਣ ਦੀ ਨਿਰਮਲ ਗੁਰਮਤਿ ਸਿੱਖਿਆ ਬਖ਼ਸ਼ਿਸ਼ ਕਰਦੇ ਹਨ। ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਮਾਘ ਦੇ ਮਹੀਨੇ ਵਿਚ ਸਾਧੂਆਂ ਜਾਂ ਭਲੇ ਮਨੁੱਖਾਂ ਦੀ ਸੰਗਤ ਰੂਪ ਧੂੜੀ ਦਾ ਅਤਿਅੰਤ ਨਿਮਰਤਾ ਤੇ ਹਲੀਮੀ ਧਾਰਨ ਕਰ ਕੇ ਇਸ਼ਨਾਨ ਕਰੋ। ਇਸ ਮਹੀਨੇ ਪਰਮਾਤਮਾ ਦਾ ਨਾਮ ਧਿਆਵੋ। ਪਾਵਨ-ਪਵਿੱਤਰ ਨਾਮ ਨੂੰ ਸੁਣ ਕੇ ਪ੍ਰਾਪਤ ਹੋਇਆ ਨਾਮ-ਦਾਨ ਅੱਗੋਂ ਸਾਰਿਆਂ ਸੰਗ-ਸਾਥ ਵਾਲਿਆਂ ਨੂੰ ਵੰਡੋ। ਗੁਰੂ ਜੀ ਕਥਨ ਕਰਦੇ ਹਨ ਕਿ ਉਕਤ ਵਰਣਿਤ ਗੁਰਮਤਿ ਉਪਦੇਸ਼ ਅਮਲ ਵਿਚ ਲਿਆਓਗੇ ਤਾਂ ਜਨਮਾਂ-ਜਨਮਾਂ ਦੇ ਕੀਤੇ ਮਾੜੇ ਕਰਮਾਂ ਦੀ ਮੈਲ ਉਤਰ ਜਾਏਗੀ ਅਤੇ ਮਨ ਤੋਂ ਅਹੰਕਾਰ ਚਲਾ ਜਾਏਗਾ। ਕਾਮ ਅਤੇ ਕ੍ਰੋਧ ਵਰਗੇ ਵਿਕਾਰ ਤਦੋਂ ਨਹੀਂ ਖਿੱਚਣਗੇ। ਮਨੁੱਖੀ ਮਨ ਅੰਦਰੋਂ ਲੋਭ ਰੂਪੀ ਕੁੱਤਾ ਵੀ ਖ਼ਤਮ ਹੋ ਜਾਵੇਗਾ। ਇਹ ਸੱਚਾ ਰਸਤਾ ਹੈ ਜਿਸ 'ਤੇ ਤੁਰਨ ਨਾਲ ਸੁਭਾਵਿਕ ਹੀ ਸੰਸਾਰ ਵੀ ਸੱਚੀ ਪ੍ਰਸੰਸਾ ਕਰਦਾ ਹੈ। ਮਨੁੱਖ ਲਈ ਦਇਆ-ਭਾਵਨਾ ਭਾਵ ਗਰੀਬ ਦੇ ਪ੍ਰਤੀ ਤਰਸ ਅਤੇ ਲੋੜਵੰਦਾਂ ਦੀਆਂ ਲੋੜਾਂ ਦੀ ਪੂਰਤੀ ਦਾ ਖਿਆਲ ਕਰਨਾ ਬਹੁਤ ਮਹੱਤਵਪੂਰਨ ਹੈ, ਜਿਸ 'ਚ ਅਠਾਹਠ ਤੀਰਥਾਂ ਦਾ ਇਸ਼ਨਾਨ ਅਤੇ ਉੱਥੇ ਜਾ ਕੇ ਕਮਾਏ ਜਾਣ ਵਾਲੇ ਪੁੰਨ-ਕਰਮ ਸਹਿਜੇ ਹੀ ਸ਼ਾਮਲ ਹੁੰਦੇ ਹਨ ਭਾਵ ਇਨ੍ਹਾਂ ਦੇ ਕਰਨ ਦੀ ਲੋੜ ਹੀ ਨਹੀਂ ਰਹਿੰਦੀ। ਨਾਮ-ਸਿਮਰਨ ਦੀ ਉੱਚੀ ਵਸਤੂ ਜਿਸ ਮਨੁੱਖ ਨੂੰ ਪ੍ਰਭੂ-ਦਇਆ ਨਾਲ ਮਿਲ ਜਾਂਦੀ ਹੈ। ਉਹ ਮਨੁੱਖ ਸਿਆਣਾ ਹੋ ਜਾਂਦਾ ਹੈ। ਨਾਮ-ਸਿਮਰਨ ਕਰ ਕੇ ਜਿਨ੍ਹਾਂ ਨੂੰ ਮਾਲਕ ਮਿਲ ਗਿਆ ਹੈ, ਹੇ ਨਾਨਕ! ਮੈਂ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ। ਗੁਰਮਤਿ ਦੀ ਕਸਵੱਟੀ ਅਨੁਸਾਰ ਮਾਘ ਦੇ ਮਹੀਨੇ ਵਿਚ ਸੁੱਚੇ ਭਾਵ ਇਸ਼ਨਾਨ ਕਰਨ ਵਾਲੇ ਉਹ ਹੀ ਹਨ ਜਿਨ੍ਹਾਂ ਉੱਪਰ ਪੂਰਨ ਸਮਰੱਥ ਗੁਰੂ ਦੀ ਕਿਰਪਾ ਹੈ ਭਾਵ ਜੋ ਗੁਰੂ ਦੀ ਅਗਵਾਈ 'ਚ ਜੀਵਨ ਸਫ਼ਲਾ ਕਰ ਰਹੇ ਹਨ।

■

ਸੰਪਾਦਕੀ . . .

# ਅਗਰ ਨਾ ਹੋਤੇ ਗੁਰੂ ਗੋਬਿੰਦ ਸਿੰਘ . . .

*ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਦੇ ਆਗਮਨ ਸਮੇਂ ਦੇ ਹਾਲਾਤ ਉੱਪਰ ਨਜ਼ਰ ਮਾਰੀਏ ਤਾਂ ਉਸ ਸਮੇਂ ਦਾ ਭਾਰਤੀ ਸਮਾਜ ਹਰ ਮੁਹਾਜ ਉੱਪਰ ਖੇਰੂੰ-ਖੇਰੂੰ ਹੋਇਆ ਪਿਆ ਸੀ। ਉਸ ਸਮੇਂ ਦੇ ਸਮਾਜ ਅੰਦਰ ਫ਼ੈਲੀ ਈਰਖਾ, ਨਫ਼ਰਤ ਤੇ ਝਗੜੇ ਦਾ ਮੁੱਖ ਕਾਰਨ ਭਾਰਤੀ ਬਹੁਗਿਣਤੀ ਦੇ ਇਕ ਵਿਸ਼ੇਸ਼ ਵਰਗ ਦੁਆਰਾ ਲੋਕਾਂ ਅੰਦਰ ਵਰਨ ਵੰਡ ਰਾਹੀਂ ਪਾਏ ਹੋਏ ਊਚ-ਨੀਚ ਤੇ ਛੂਆ-ਛੂਤ ਦੇ ਪਾੜੇ ਸਨ। ਇਸੇ ਭਾਰਤੀ ਜਾਤੀ ਵੰਡ ਨੇ ਸਮਾਜ ਦੀ ਸ਼ਕਤੀ ਨੂੰ ਕਮਜ਼ੋਰ ਬਣਾ ਛੱਡਿਆ ਸੀ ਜਿਸ ਕਾਰਨ ਦੇਸ਼ ਹਜ਼ਾਰਾਂ ਸਾਲ ਵਿਦੇਸ਼ੀਆਂ ਦਾ ਗ਼ੁਲਾਮ ਰਿਹਾ। ਵਿਦੇਸ਼ੀ ਹਮਲਾਵਰਾਂ ਨੇ ਇਸ ਦੇਸ਼ ਵਿੱਚੋਂ ਜਿੱਥੇ ਬੇਤਹਾਸ਼ਾ ਧਨ-ਦੌਲਤ ਲੁੱਟਿਆ, ਉੱਥੇ ਭਾਰਤੀ ਬਹੂ-ਬੇਟੀਆਂ ਦੀ ਆਬਰੂ ਨੂੰ ਵੀ ਰੱਜ ਕੇ ਬੇ-ਪੱਤ ਕੀਤਾ। ਅਜਿਹੇ ਹਾਲਾਤ ਵਿਚ ਨਾ-ਮਰਦ ਭੂਮੀ ਬਣ ਚੁੱਕੇ ਭਾਰਤ ਅੰਦਰ ਮਰਦ-ਏ-ਕਾਮਲ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਦਾ ਪ੍ਰਕਾਸ਼ ਹੋਇਆ, ਜਿਸ ਬਾਬਤ ਡਾ. ਮੁਹੰਮਦ ਇਕਬਾਲ ਨੇ ਲਿਖਿਆ ਹੈ:*

*ਫਿਰ ਉਠੀ ਆਖਿਰ ਸਦਾਅ ਤੌਹੀਦ ਕੀ ਪੰਜਾਬ ਸੇ,*
*ਹਿੰਦ ਕੋ ਇਕ ਮਰਦ-ਏ-ਕਾਮਿਲ ਨੇ ਜਗਾਇਆ ਖ਼ਾਬ ਸੇ।*

*ਗੁਰੂ ਨਾਨਕ ਪਾਤਸ਼ਾਹ ਜੀ ਨੇ ਦੇਸ਼ ਦੀ ਸ਼ਕਤੀ ਨੂੰ ਮਜ਼ਬੂਤ ਕਰਨ ਲਈ ਲੋਕਾਂ ਅੰਦਰ ਪ੍ਰੇਮ, ਮੁਹੱਬਤ, ਸਾਂਝੀਵਾਲਤਾ ਤੇ ਮਨੁੱਖੀ ਭਾਈਚਾਰਾ ਪੈਦਾ ਕੀਤਾ। ਬਾਕੀ ਗੁਰੂ ਸਾਹਿਬਾਨ ਨੇ ਇਸ ਸਰਬ-ਸਾਂਝੀਵਾਲਤਾ ਦੇ ਮਿਸ਼ਨ ਨੂੰ ਅੱਗੇ ਤੋਰਿਆ।*

*ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਨਾਨਕ ਨਿਰਮਲ ਪੰਥ' ਦੇ ਇਸ ਮਿਸ਼ਨ ਨੂੰ 'ਖਾਲਸਾ-ਪੰਥ' ਦੇ ਰੂਪ ਵਿਚ ਸੰਪੂਰਨ ਕੀਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਅੰਦਰ ਮਨੁੱਖੀ ਪ੍ਰੇਮ, ਭਾਈਚਾਰੇ ਅਤੇ ਸਦਭਾਵਨਾ ਦਾ ਭਰਪੂਰ ਸ਼ਬਦਾਂ ਵਿਚ ਵਰਣਨ ਮਿਲਦਾ ਹੈ। ਅਕਾਲ ਪੁਰਖ ਦੁਆਰਾ ਸਿਰਜੇ ਇਸ ਸਰਬ-ਸਾਂਝੀਵਾਲਤਾ ਦੇ ਮਿਸ਼ਨ ਦੀ ਸਥਾਪਤੀ ਵਿਚ ਜੇਕਰ ਜ਼ਾਲਮ ਤਾਕਤਾਂ ਨੇ ਰੁਕਾਵਟ ਖੜ੍ਹੀ ਕੀਤੀ, ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸ਼ਸਤਰ-ਬੱਧ ਸੰਘਰਸ਼ ਵੀ ਕਰਨਾ ਪਿਆ। ਬੇਸ਼ੱਕ ਭਾਰਤੀ ਬਹੁ-ਗਿਣਤੀ ਦੇ ਨੁਮਾਇੰਦੇ ਪਹਾੜੀ ਰਾਜਿਆਂ ਨੇ ਜਾਲਮ ਮੁਗ਼ਲ ਹਕੂਮਤ ਨਾਲ ਰਲ ਕੇ ਗੁਰੂ ਸਾਹਿਬ ਦੇ ਇਸ ਮਨੁੱਖਤਾਵਾਦੀ ਮਿਸ਼ਨ ਨੂੰ ਨਾਕਾਮ ਕਰਨ ਦੀਆਂ ਆਪਣੀਆਂ ਨਾਪਾਕ ਕੋਸ਼ਿਸ਼ਾਂ ਕੀਤੀਆਂ, ਪਰ ਗੁਰੂ ਸਾਹਿਬ ਦੇ ਰੂਹਾਨੀ ਮਿਸ਼ਨ ਨੂੰ ਤਾਂ ਅਕਾਲ*

*ਪੁਰਖ ਦੀ ਨਿਵਾਜਿਸ਼ ਹਾਸਲ ਸੀ। ਗੁਰੂ ਸਾਹਿਬ ਨੇ ਆਪਣੇ ਇਸ ਦੈਵੀ ਮਿਸ਼ਨ ਨੂੰ ਸਾਕਾਰ ਕਰਨ ਲਈ ਆਪਣਾ ਸਰਬੰਸ ਵਾਰ ਦਿੱਤਾ। ਗੁਰੂ ਸਾਹਿਬ ਤੋਂ ਬਾਅਦ ਇਸ ਮਨੁੱਖਤਾਵਾਦੀ ਰੂਹਾਨੀ ਮਿਸ਼ਨ ਨੂੰ 'ਗੁਰੂ ਖਾਲਸਾ-ਪੰਥ' ਨੇ ਅੱਗੇ ਤੋਰਿਆ। ਬਾਬਾ ਬੰਦਾ ਸਿੰਘ ਬਹਾਦਰ ਦੁਆਰਾ ਜ਼ੁਲਮ ਵਿਰੁੱਧ ਸੰਘਰਸ਼ ਕਰ ਕੇ ਗੁਰੂ ਸਾਹਿਬਾਨ ਦੇ ਆਦਰਸ਼ ਸਭ ਸੁਖਾਲੀ ਵੁਠੀਆ ਵਾਲੇ ਹਲੀਮੀ ਸਿੱਖ ਰਾਜ ਦੀ ਸਥਾਪਨਾ ਕੀਤੀ ਤੇ ਸ਼ਹਾਦਤ ਵੀ ਦਿੱਤੀ। ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਤੋਂ ਲੈ ਕੇ ੧੯੪੭ ਈ. ਦੀ ਦੇਸ਼ ਵੰਡ ਤਕ ਸਿੱਖਾਂ ਦੀਆਂ ਦੇਸ਼, ਕੌਮ ਅਤੇ ਮਨੁੱਖਤਾ ਲਈ ਕੀਤੀਆਂ ਕੁਰਬਾਨੀਆਂ ਦੀ ਲੰਮੀ ਫਹਿਰਿਸਤ ਹੈ, ਜਿਸ ਵਿਚ ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਸਰਦਾਰ ਤਾਰਾ ਸਿੰਘ 'ਗੈਬਾ', ਸਰਦਾਰ ਬਘੇਲ ਸਿੰਘ, ਨਵਾਬ ਕਪੂਰ ਸਿੰਘ, ਬਾਬਾ ਦੀਪ ਸਿੰਘ, ਸਰਦਾਰ ਹਰੀ ਸਿੰਘ ਨਲਵਾ, ਸਰਦਾਰ ਸ਼ਾਮ ਸਿੰਘ ਅਟਾਰੀਵਾਲੇ ਅਤੇ ਗ਼ਦਰੀ ਬਾਬੇ ਆਦਿ ਬਹੁਤ ਸਾਰੇ ਮਰਜੀਵੜੇ ਗੁਰਸਿੱਖਾਂ ਦੇ ਨਾਮ ਹਨ। ਭਾਰਤ ਦਾ ਇਤਿਹਾਸ ਲਿਖਣ ਸਮੇਂ ਇਨ੍ਹਾਂ ਸਾਰਿਆਂ ਦਾ ਨਾਮ ਸੁਨਹਿਰੀ ਅੱਖਰਾਂ ਵਿਚ ਲਿਖਿਆ ਜਾਣਾ ਚਾਹੀਦਾ ਸੀ। ਪਰ ਲਿਖੇ ਕੌਣ? ਲਿਖਣਾ ਤਾਂ ਦੂਰ ਦੀ ਗੱਲ ਅੱਜ ਭਾਰਤ ਦੇ ਇਤਿਹਾਸ ਵਿਚ ਆਪਣੇ ਯੋਗਦਾਨ ਦੀ ਤੁਛਤਾ ਕਾਰਨ ਪੈਦਾ ਹੋਈ ਹੀਣ-ਭਾਵਨਾ ਸਦਕਾ ਲਾਸਾਨੀ ਸਿੱਖ ਇਤਿਹਾਸ ਨਾਲ ਛੇੜ-ਛਾੜ ਕਰਨ ਅਤੇ ਵਿੱਦਿਅਕ ਸਲੇਬਸਾਂ ਵਿੱਚੋਂ ਮਨਫ਼ੀ ਕਰਨ ਦੀਆਂ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ।*

*ਇਹ ਹੁਣ ਸਾਡਾ ਸਾਰਿਆਂ ਦਾ ਆਪਣਾ ਫ਼ਰਜ਼ ਬਣਦਾ ਹੈ ਕਿ ਅਸੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਬਖ਼ਸ਼ਿਸ਼ਾਂ ਖ਼ਾਤਰ ਸਿਰਜੇ ਗਏ ਲਾਸਾਨੀ ਸਿੱਖ ਇਤਿਹਾਸ ਨੂੰ ਆਪਣੀਆਂ ਅਗਲੀ ਪੀੜ੍ਹੀਆਂ ਤਕ ਪਹੁੰਚਾਉਣ ਲਈ ਆਪ ਹੰਭਲਾ ਮਾਰੀਏ। ਜਿੱਥੇ ਅਸੀਂ ਆਪਣੇ ਬੱਚਿਆਂ ਨੂੰ ਉਚੇਰੀ ਦੁਨਿਆਵੀ ਵਿੱਦਿਆ ਦਿਵਾਉਣੀ ਹੈ, ਉੱਥੇ ਆਪਣੇ ਬੱਚਿਆਂ ਗੁਰਬਾਣੀ ਅਤੇ ਗੁਰ-ਇਤਿਹਾਸ ਤੋਂ ਜਾਣੂ ਕਰਵਾਉਣ ਨੂੰ ਵੀ ਆਪਣਾ ਮੁੱਢਲਾ ਫ਼ਰਜ਼ ਸਮਝੀਏ ਹੈ।*

*ਜਿੱਥੇ ਗੁਰੂ ਸਾਹਿਬਾਨ ਆਪਣਾ ਸਾਰਾ ਜੀਵਨ ਮਨੁੱਖਤਾ ਅੰਦਰ ਫ਼ੈਲੀ ਨਫ਼ਰਤ ਨੂੰ ਮਿਟਾਉਣ ਲਈ ਸੰਘਰਸ਼ ਕਰਦੇ ਰਹੇ, ਉੱਥੇ ਦੇਸ਼ ਦੀ ਅਜ਼ਾਦੀ ਤੋਂ ਬਾਅਦ ਇਕ ਨਵੀਂ ਕਿਸਮ ਦੀ ਨਫ਼ਰਤ ਸੱਤਾ ਦਾ ਨਿੱਘ ਮਾਣਨ ਵਾਲਿਆਂ ਅੰਦਰ ਪੈਦਾ ਹੋ ਗਈ। ਉਹ ਨਫ਼ਰਤ ਸੀ— ਅਜ਼ਾਦੀ ਲਈ ਯੋਗਦਾਨ ਪਾਉਣ ਵਾਲਿਆਂ ਦੇ ਅੰਕੜਿਆਂ ਪ੍ਰਤੀ ਨਫ਼ਰਤ। ਦੁਨੀਆ ਨੇ ਅੰਕੜੇ ਵੇਖ ਕੇ ਉਂਗਲਾਂ ਮੂੰਹ ਵਿਚ ਪਾ ਲਈਆਂ। ਭਈ, ਇਹ ਕੀ? ਅੱਸੀ ਫ਼ੀਸਦੀ ਗਿਣਤੀ ਵਾਲਿਆਂ ਦੀਆਂ ਕੁਰਬਾਨੀਆਂ ਦਸ ਫ਼ੀਸਦੀ? ਦੋ ਫ਼ੀਸਦੀ ਗਿਣਤੀ ਵਾਲਿਆਂ ਦੀਆਂ ਕੁਰਬਾਨੀਆਂ ਅੱਸੀ ਫ਼ੀਸਦੀ? ਇਹ ਗੱਲ ਤਾਂ*

ਭਾਰੀ ਨਮੋਸ਼ੀ ਦਾ ਕਾਰਨ ਬਣ ਗਈ। ਨਮੋਸ਼ੀ ਦਾ ਕਾਰਨ ਤਾਂ ਬਣੀ, ਕਿਉਂਕਿ ਉਨ੍ਹਾਂ ਅੰਦਰ ਸੱਚ ਨੂੰ ਸਵੀਕਾਰ ਕਰਨ ਦਾ ਮਾਦਾ ਨਹੀਂ ਸੀ। ਪਰ ਜੇਕਰ ਮਨ ਅੰਦਰ ਇਨਸਾਫ਼ ਕਰਨ ਦਾ ਮਾਦਾ ਹੋਵੇ ਤਾਂ ਸਿੱਖਾਂ ਦੀਆਂ ਇਨ੍ਹਾਂ ਸਾਰੀਆਂ ਪ੍ਰਾਪਤੀਆਂ ਨੂੰ ਇੱਕੋ ਲਾਇਨ ਵਿਚ ਸਮੇਟਿਆ ਜਾ ਸਕਦਾ ਹੈ, ਪਰ ਉਸ ਲਾਈਨ ਨੂੰ ਸਵੀਕਾਰ ਕਰਨਾ ਪਵੇਗਾ। ਉਹ ਹੈ:

ਇਨਸਾਫ਼ ਕਰੇ ਜੀ ਮੇ ਜ਼ਮਾਨਾ ਤੋ ਯਕੀਂ ਹੈ।
ਕਹਿ ਦੇ ਗੁਰੂ ਗੋਬਿੰਦ ਕਾ ਸਾਨੀ ਹੀ ਨਹੀਂ ਹੈ।

ਕਿਉਂਕਿ ਸਰਬੰਸਦਾਨੀ ਕਲਗੀਧਰ ਪਿਤਾ ਦੇ ਖੰਡੇ-ਬਾਟੇ ਦੇ ਅੰਮ੍ਰਿਤ ਦੀ ਸ਼ਕਤੀ ਹੀ ਅਜਿਹੀ ਸੀ ਜਿਸ ਨੇ ਖਾਲਸਾ ਪੰਥ ਅੰਦਰ ਸਵਾ ਲਾਖ ਸੇ ਏਕ ਲੜਾਊਂ ਵਾਲਾ ਬਲ ਪੈਦਾ ਕੀਤਾ ਸੀ। ਹਰ ਜਗ੍ਹਾ ਗਿਣਤੀਆਂ ਦੀ ਹੀ ਗੱਲ ਤਾਂ ਨਹੀਂ ਹੁੰਦੀ। ਹਜ਼ਾਰਾਂ ਭੇਡਾਂ ਦੇ ਵੱਗ ਨੂੰ ਇੱਕੋ ਸ਼ੇਰ ਅੱਗੇ ਲਾ ਕੇ ਭਜਾ ਸਕਦਾ ਹੈ। ਇਹ ਕਲਗੀਧਰ ਪਿਤਾ ਜੀ ਦੇ ਖੰਡੇ-ਬਾਟੇ ਦੇ ਅੰਮ੍ਰਿਤ ਦੀ ਸ਼ਕਤੀ ਹੀ ਸੀ ਜਿਸ ਕਰਕੇ ਸਿੱਖਾਂ ਨੇ ਵੱਧ-ਚੜ੍ਹ ਕੇ ਦੇਸ਼-ਕੌਮ ਲਈ ਕੁਰਬਾਨੀਆਂ ਕੀਤੀਆਂ ਅਤੇ ਹਜ਼ਾਰਾਂ ਸਾਲ ਦੀ ਗ਼ੁਲਾਮੀ ਤੋਂ ਬਾਅਦ ਭਾਰਤ-ਵਾਸੀਆਂ ਨੂੰ ਅਜ਼ਾਦੀ ਦਾ ਸਕੂਨ ਦਿਵਾਇਆ। ਦੇਸ਼ ਦੀ ਅਜ਼ਾਦੀ ਤੋਂ ਬਾਅਦ ਹੁਣ ਤਕ ਦਾ ਇਕੱਤਰ ਸਾਲਾਂ ਦਾ ਇਤਿਹਾਸ ਵੀ ਸਾਡੇ ਸਾਹਮਣੇ ਹੈ। ਜਿਸ ਵਿਚ ਸੱਤਾਧਾਰੀਆਂ ਦੀ ਨਫ਼ਰਤ ਨੇ ਦੇਸ਼ ਨੂੰ ਬੇਰੁਜ਼ਗਾਰੀ, ਭੁੱਖਮਰੀ, ਭ੍ਰਿਸ਼ਟਾਚਾਰੀ, ਖ਼ੁਦਗਰਜ਼ੀ ਤੋਂ ਬਿਨਾ ਹੋਰ ਕੁਝ ਨਹੀਂ ਦਿੱਤਾ, ਕਿਉਂਕਿ ਸਾਰਾ ਜ਼ੋਰ ਤਾਂ ਘੱਟ ਗਿਣਤੀਆਂ ਪ੍ਰਤੀ ਦਮਨਕਾਰੀ ਨੀਤੀਆਂ ਵਿਚ ਲੱਗਿਆ ਹੋਇਆ ਹੈ। ਦੇਸ਼ ਦੀ ਅਜ਼ਾਦੀ ਤੋਂ ਬਾਅਦ ਇਨ੍ਹਾਂ ਬਹੁਗਿਣਤੀ ਸੱਤਾਧਾਰੀਆਂ ਨੇ ਗੁਰੂ ਦੇ ਇਕ ਸਿੱਖ ਰੋਸ਼ਨ-ਦਿਮਾਗ ਸਿਰਦਾਰ ਕਪੂਰ ਸਿੰਘ ਦਾ ਜੋ ਹਸ਼ਰ ਕੀਤਾ ਉਸ ਬਾਰੇ 'ਸਾਚੀ ਸਾਖੀ' ਪੁਸਤਕ ਵਿੱਚੋਂ ਵਧੇਰੇ ਵਿਸਥਾਰ ਸਹਿਤ ਪੜ੍ਹਿਆ ਜਾ ਸਕਦਾ ਹੈ। ਜਦ ਕਿ ਅਜਿਹੇ ਦੂਰ-ਅੰਦੇਸ਼ ਰੋਸ਼ਨ ਦਿਮਾਗ ਵਿਅਕਤੀ ਕੋਲੋਂ ਦੇਸ਼ ਦੀ ਤਰੱਕੀ ਲਈ ਭਰਪੂਰ ਸਹਿਯੋਗ ਲਿਆ ਜਾ ਸਕਦਾ ਸੀ, ਪਰ ਲੈਣਾ ਕਿਸ ਨੇ ਸੀ? ਮਸਲਾ ਤਾਂ ਇਹ ਸੀ ਕਿ ਦੋ ਫ਼ੀਸਦੀ ਅਬਾਦੀ ਵਾਲਿਆਂ ਵਿੱਚੋਂ ਕੋਈ ਇੰਨਾ ਸਿਆਣਾ ਵਿਅਕਤੀ ਪੈਦਾ ਕਿਉਂ ਹੋ ਗਿਆ ਹੈ। ਜਿਸ ਪੰਜਾਬੀ ਖਿੱਤੇ ਵਿੱਚੋਂ ਮਹਾਨ ਕ੍ਰਾਂਤੀ ਨੇ ਜਨਮ ਲਿਆ ਸੀ, ਉਸ ਖਿੱਤੇ ਨੂੰ ਸਰੀਰਕ ਅਤੇ ਮਾਨਸਿਕ ਤੌਰ 'ਤੇ ਕਮਜ਼ੋਰ ਬਣਾਉਣ ਦੀਆਂ ਕਈ ਪ੍ਰਕਾਰ ਦੀਆਂ ਵਿਉਂਤਬੰਦੀਆਂ ਵੀ ਕੀਤੀਆਂ ਗਈਆਂ।

ਅੱਜ ਉਸ ਅਣਖੀ ਕੌਮ; ਜਿਸ ਨੇ ਬੇਅੰਤ ਕੁਰਬਾਨੀਆਂ ਦੇ ਕੇ ਦੇਸ਼ ਨੂੰ ਅਜ਼ਾਦ ਕਰਵਾਇਆ, ਉਸ ਨੂੰ ਅੱਤਵਾਦੀ ਗਰਦਾਨਣ ਦੀਆਂ ਚਾਲਾਂ ਸੋਚੀ ਸਮਝੀ ਸਾਜ਼ਿਸ਼

ਤਹਿਤ ਹੋ ਰਹੀਆਂ ਹਨ। ਕਿਤੇ ਵੀ ਕੋਈ ਘਟਨਾ ਵਾਪਰੇ ਬਿਨਾ ਛਾਣ-ਬੀਣ ਤੋਂ ਇਲਜ਼ਾਮ ਸਿੱਖਾਂ ਸਿਰ ਮੜ੍ਹ ਕੇ ਸਿੱਖ ਨੌਜਵਾਨਾਂ ਦੀ ਫੜੋ-ਫੜੀ ਸ਼ੁਰੂ ਕਰ ਦਿੱਤੀ ਜਾਂਦੀ ਹੈ।

ਸਿੱਖਾਂ ਦੀਆਂ ਲੰਮੇ ਸਮੇਂ ਤੋਂ ਅਰਦਾਸਾਂ ਦੇ ਸਦਕਾ ਜੇਕਰ ਗੁਰਦੁਆਰਾ ਸ੍ਰੀ ਕਰਤਾਪੁਰ ਸਾਹਿਬ ਦਾ ਲਾਂਘਾ ਖੋਲਣ ਦੀ ਗੱਲ ਚੱਲੀ ਹੈ ਤਾਂ ਭਾਰਤੀ ਮੀਡੀਏ ਨੇ ਪੱਬਾਂ ਭਾਰ ਹੋ ਕੇ ਜੋ ਜ਼ਹਿਰ ਉਗਲਿਆ ਹੈ, ਉਸ ਤੋਂ ਇਨ੍ਹਾਂ ਦੇ ਮਨਾਂ ਅੰਦਰ ਭਰੀ ਨਫ਼ਰਤ ਸਾਫ ਜ਼ਾਹਰ ਹੁੰਦੀ ਹੈ।

ਸਿੱਖਾਂ ਪ੍ਰਤੀ ਅਜਿਹਾ ਨਫ਼ਰਤ ਭਰਿਆ ਵਤੀਰਾ ਰੱਖਣ ਵਾਲਿਆਂ ਨੂੰ ਭਾਰਤੀ ਤਵਾਰੀਖ਼ ਦੇ ਸੰਦਰਭ ਵਿਚ ਬੁੱਲ੍ਹੇ ਸ਼ਾਹ ਦੇ ਇਹ ਸ਼ਬਦ ਜ਼ਰੂਰ ਪੜ੍ਹ ਲੈਣੇ ਚਾਹੀਦੇ ਹਨ:

ਨ ਕਹੂੰ ਜਬ ਕੀ, ਨਾ ਕਹੂੰ ਤਬ ਕੀ, ਬਾਤ ਕਹੂੰ ਮੈਂ ਅਬ ਕੀ।
ਅਗਰ ਨਾ ਹੋਤੇ ਗੁਰੂ ਗੋਬਿੰਦ ਸਿੰਘ, ਸੁੰਨਤ ਹੋਤੀ ਸਬ ਕੀ।

ਜੇਕਰ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇਸ਼-ਧਰਮ ਲਈ ਆਪਣਾ ਸਰਬੰਸ ਨਾ ਵਾਰਦੇ, ਖਾਲਸਾ ਪੰਥ ਦੀ ਸਿਰਜਣਾ ਨਾ ਕਰਦੇ, ਭਾਰਤੀ ਤਵਾਰੀਖ਼ ਵਿਚ ਸਿੱਖ ਸੰਘਰਸ਼ ਦਾ ਜ਼ਿਕਰ ਨਾ ਹੁੰਦਾ; ਤਾਂ ਅੱਜ ਭਾਰਤ ਦਾ ਨਕਸ਼ਾ ਕੁ ਹੋਰ ਹੀ ਹੋਣਾ ਸੀ। ਅੱਜ ਦੂਸਰਿਆਂ ਦੀ ਹੋਂਦ ਨੂੰ ਚੜ੍ਹਦੀ ਕਲਾ ਵਿਚ ਦੇਖ ਕੇ ਨਫ਼ਰਤ ਕਰਨ ਵਾਲਿਆਂ ਦੀ ਆਪਣੀ ਹੋਂਦ ਵੀ ਨਹੀਂ ਸੀ ਹੋਣੀ। ਇਸ ਸੰਬੰਧੀ ਮਹਾਂਕਵੀ ਭਾਈ ਸੰਤੋਖ ਸਿੰਘ ਜੀ ਦੀਆਂ ਸਤਰਾਂ ਵੀ ਜ਼ਰੂਰ ਪੜ੍ਹ ਲੈਣੀਆਂ ਚਾਹੀਦੀਆਂ ਹਨ:

ਛਾਏ ਜਾਤੀ ਏਕਤਾ ਅਨੇਕਤਾ ਬਿਲਾਏ ਜਾਤੀ
ਹੋਵਤੀ ਕੁਚੀਲਤਾ ਕਤੇਬਨ ਕੁਰਾਨ ਕੀ।
ਪਾਪ ਹੀ ਪ੍ਰਪੱਕ ਜਾਤੇ ਧਰਮ ਧਸਕ ਜਾਤੇ
ਬਰਨ ਗਰਕ ਜਾਤੇ ਸਾਹਿਤ ਬਿਧਾਨ ਕੀ।
ਦੇਵੀ ਦੇਵ ਦੇਹੁਰੇ ਸੰਤੋਖ ਸਿੰਘ, ਦੂਰ ਹੋਤੇ
ਰੀਤ ਮਿਟ ਜਾਤੀ ਕਥਾ ਬੇਦਨ ਪੁਰਾਨ ਕੀ।
ਸ੍ਰੀ ਗੁਰੂ ਗੋਬਿੰਦ ਸਿੰਘ ਪਾਵਨ ਪਰਮ ਸੂਰ
ਮੂਰਤ ਨ ਹੋਤੀ ਜਉ ਪੈ ਕਰੁਣਾ ਨਿਧਾਨ ਕੀ।

-ਸਤਵਿੰਦਰ ਸਿੰਘ ਫੂਲਪੁਰ
ਮੋ: +੯੧੯੯੧੪੪-੧੯੪੮੪

■

# ਦੇਰ ਨਾਲ ਹੀ ਸਹੀ, ਪਰ ਇਨਸਾਫ਼ ਦੀ ਉਡੀਕ ਵਿਚ ਬਿਰਖ ਬਣਿਆਂ ਨੂੰ ਆਖਿਰ ਬੂਰ ਪੈ ਹੀ ਗਿਆ

ਨਵੰਬਰ ੧੯੮੪ ਵਿਚ ਦਿੱਲੀ ਸਮੇਤ ਭਾਰਤ ਦੇ ਹੋਰ ਵੱਡੇ ਸ਼ਹਿਰਾਂ ਅੰਦਰ ਸਿੱਖਾਂ ਦਾ ਵੱਡੇ ਪੱਧਰ 'ਤੇ ਕਤਲ-ਏ-ਆਮ ਕੀਤਾ ਗਿਆ। ਇਹ ਨਸਲਕੁਸ਼ੀ ਅਜ਼ਾਦ ਭਾਰਤ ਅੰਦਰ ਸਭ ਤੋਂ ਵੱਡਾ ਨਰਸੰਘਾਰ ਸੀ। ਇਸ ਦਾ ਸਭ ਤੋਂ ਦੁਖਦਾਈ ਪਹਿਲੂ ਇਹ ਸੀ ਕਿ ਇਹ ਸਿੱਖ ਕਤਲ-ਏ-ਆਮ ਆਪਣੇ ਹੀ ਦੇਸ਼ ਦੀ ਤਤਕਾਲੀ ਹਕੂਮਤ ਦੁਆਰਾ ਕਰਵਾਇਆ ਗਿਆ ਸੀ, ਜਦ ਕਿ ਸਰਕਾਰਾਂ ਦੀ ਜ਼ਿਮੇਵਾਰੀ ਆਪਣੇ ਦੇਸ਼ ਦੇ ਬਾਸ਼ਿੰਦਿਆਂ ਦੀ ਜਾਨ-ਮਾਲ ਦੀ ਰਾਖੀ ਕਰਨੀ ਹੁੰਦਾ ਹੈ। ਮੰਨੇ-ਪ੍ਰਮੰਨੇ ਸਿਆਸੀ ਆਗੂਆਂ ਦੁਆਰਾ ਵੱਖ-ਵੱਖ ਇਲਾਕਿਆਂ ਵਿਚ ਖ਼ੁਦ ਭੀੜ ਦੀ ਅਗਵਾਈ ਕਰ ਕੇ ਸਿੱਖਾਂ ਨੂੰ ਮਾਰਿਆ ਗਿਆ, ਗਲ਼ਾਂ ਵਿਚ ਟਾਇਰ ਪਾ ਕੇ ਜਿਊਂਦਿਆਂ ਸਾੜਿਆ ਗਿਆ, ਸਿੱਖਾਂ ਦੇ ਘਰਾਂ-ਜਾਇਦਾਦਾਂ ਆਦਿ ਨੂੰ ਲੁੱਟ ਕੇ ਅੱਗਾਂ ਲਗਾਈਆਂ ਗਈਆਂ, ਗੁਰਦੁਆਰਾ ਸਾਹਿਬਾਨ ਦੀਆਂ ਇਮਾਰਤਾਂ ਨੂੰ ਵੀ ਸਾੜਿਆ ਗਿਆ।

੧੯੪੭ ਈ. ਤੋਂ ਬਾਅਦ ਪਹਿਲਾਂ ਸਿੱਖਾਂ ਦੀਆਂ ਹੱਕੀ ਮੰਗਾਂ ਮੰਨਣ ਤੋਂ ਮੁਨਕਰ ਹੋ ਕੇ ਕਾਂਗਰਸ ਹਕੂਮਤ ਦੁਆਰਾ ਸਿੱਖਾਂ ਨੂੰ ਦੇਸ਼ ਅੰਦਰ ਬੇਗਾਨੇਪਨ ਦਾ ਅਹਿਸਾਸ ਤਾਂ ਪਹਿਲਾਂ ਹੀ ਕਰਵਾਇਆ ਜਾ ਰਿਹਾ ਸੀ, ਫਿਰ ਜੂਨ ੧੯੮੪ ਈ. ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਉੱਪਰ ਹਮਲਾ ਕਰ ਕੇ ਅਤੇ ਨਵੰਬਰ ੧੯੮੪ ਈ. ਤੋਂ ਬਾਅਦ ਸਿੱਖ ਕਤਲ-ਏ-ਆਮ ਦੇ ਦੋਸ਼ੀਆਂ ਦੀ ਕੰਡ ਥਾਪੜ ਕੇ ਉਨ੍ਹਾਂ ਨੂੰ ਸਰਕਾਰ ਵਿਚ ਉੱਚੇ ਰੁਤਬੇ ਬਖ਼ਸ਼ਦਿਆਂ ਉਨ੍ਹਾਂ ਦੀ ਪੁਸ਼ਤ-ਪਨਾਹੀ ਕਰ ਕੇ ਸਿੱਖਾਂ ਨੂੰ ਲਗਾਤਾਰ ਬੇਗਾਨੇਪਨ ਦਾ ਅਹਿਸਾਸ ਕਰਵਾਇਆ ਗਿਆ। ੩੪ ਸਾਲ ਤਕ ਨਿਆਂ ਦੀ ਉਡੀਕ ਕਰਦਿਆਂ-ਕਰਦਿਆਂ ਸਿੱਖਾਂ ਦਾ ਇਕ ਵਾਰ ਤਾਂ ਭਾਰਤੀ ਨਿਆਂ-ਪ੍ਰਣਾਲੀ ਤੋਂ ਵਿਸ਼ਵਾਸ ਹੀ ਉਠ ਗਿਆ ਸੀ।

ਪਿਛਲੇ ਦਿਨੀਂ ਦਿੱਲੀ ਦੀ ਪਟਿਆਲਾ ਹਾਊਸ ਅਦਾਲਤ ਵੱਲੋਂ ੨੦ ਨਵੰਬਰ, ੨੦੧੮ ਈ. ਨੂੰ ਸਿੱਖ ਕਤਲ-ਏ-ਆਮ ਦੇ ਇਕ ਮਾਮਲੇ ਜਿਸ ਵਿਚ ਦੋ ਸਿੱਖਾਂ— ਅਵਤਾਰ ਸਿੰਘ ਅਤੇ ਹਰਦੇਵ ਸਿੰਘ ਦੇ ਗਲ਼ਾਂ ਵਿਚ ਟਾਇਰ ਪਾ ਕੇ, ਅੱਗ ਲਾ ਕੇ ਇਨ੍ਹਾਂ ਨੂੰ ਘਰ ਦੀ ਛੱਤ ਤੋਂ ਹੇਠਾਂ ਸੁੱਟ ਦਿੱਤਾ ਸੀ, ਦੇ ਜ਼ੁਰਮ ਵਿਚ ਦੋ ਦੋਸ਼ੀਆਂ— ਯਸ਼ਪਾਲ ਸਿੰਘ ਨੂੰ ਫ਼ਾਂਸੀ ਅਤੇ ਨਰੇਸ਼ ਸਹਿਰਾਵਤ ਨੂੰ ਉਮਰ ਕੈਦ ਦੀ ਸਜ਼ਾ ਸੁਣਾਈ ਗਈ।

ਹੁਣ ੧੭ ਦਸੰਬਰ, ੨੦੧੮ ਨੂੰ ਦਿੱਲੀ ਦੇ ਵਕੀਲ ਸ. ਹਰਵਿੰਦਰ ਸਿੰਘ ਫੂਲਕਾ ਦੀਆਂ ਕਾਨੂੰਨੀ ਸੇਵਾਵਾਂ ਸਦਕਾ ਦਿੱਲੀ ਹਾਈ ਕੋਰਟ ਦੇ ਦੋ ਜੱਜਾਂ ਜਸਟਿਸ ਐਸ. ਮੁਰਲੀਧਰ ਅਤੇ ਜਸਟਿਸ ਵਿਨੋਦ ਗੋਇਲ ਨੇ ਦਿੱਲੀ ਦੀ ਪਾਲਮ ਕਲੋਨੀ ਦੇ ਰਾਜ ਨਗਰ ਇਲਾਕੇ ਵਿਚ ਪੰਜ ਸਿੱਖਾਂ— ਕੇਹਰ ਸਿੰਘ, ਗੁਰਪ੍ਰੀਤ ਸਿੰਘ, ਰਘੂਵੇਂਦਰ ਸਿੰਘ, ਨਰਿੰਦਰ ਸਿੰਘ ਅਤੇ ਕੁਲਦੀਪ ਸਿੰਘ ਦੀ ਹੱਤਿਆ ਦੇ ਕੇਸ ਵਿਚ ਸੱਜਣ ਕੁਮਾਰ ਅਤੇ ਉਸ ਦੇ ਤਿੰਨ ਸਾਥੀਆਂ— ਕੈਪਟਨ ਭਾਗਮੱਲ, ਗਿਰਧਾਰੀ ਲਾਲ ਅਤੇ ਬਲਵਾਨ ਖੋਖਰ ਨੂੰ ਉਮਰ ਕੈਦ ਅਤੇ ਦੋ ਸਾਥੀਆਂ— ਮਹੇਂਦਰ ਯਾਦਵ ਤੇ ਕਿਸ਼ਨ ਖੋਖਰ ਨੂੰ ੧੦-੧੦ ਸਾਲ ਦੀ ਸਜ਼ਾ ਸੁਣਾਉਣ ਨਾਲ ਲੰਮੀ ਉਡੀਕ ਤੋਂ ਬਾਅਦ ਸਿੱਖ ਹਿਰਦਿਆਂ ਨੂੰ ਕੁਝ ਸਕੂਨ ਮਿਲਿਆ ਹੈ, ਭਾਰਤੀ ਨਿਆਂ-ਪ੍ਰਣਾਲੀ ਵਿਚ ਵਿਸ਼ਵਾਸ ਬੱਝਾ ਹੈ। ਇੱਕ ਵੱਡੇ ਲੋਕਤੰਤਰ ਵਿਚ ਇੰਨੇ ਵੱਡੇ ਕਤਲ-ਏ-ਆਮ ਲਈ ਜੋ ੩੪ ਸਾਲਾਂ ਦੀ ਦੇਰੀ ਹੋਈ ਹੈ; ਉਹ ਵੀ ਨਹੀਂ ਸੀ ਹੋਣੀ ਚਾਹੀਦੀ। ਇਹ ਸਜ਼ਾਵਾਂ ਸਿੱਖ ਕੌਮ ਨੂੰ ਆਪਣੇ ਹੀ ਦੇਸ਼ ਦੀ ਸਰਕਾਰ ਦੁਆਰਾ ਦਿੱਤੇ ਜ਼ਖ਼ਮਾਂ ਨੂੰ ਪੂਰੀ ਤਰ੍ਹਾਂ ਤਾਂ ਨਹੀਂ ਭਰ ਸਕਦੀਆਂ, ਪਰ ਇਸ ਨਾਲ ਕੁਝ ਰਾਹਤ ਜ਼ਰੂਰ ਮਿਲੀ ਹੈ। ਸਿੱਖ ਜਗਤ ਦੀ ਮੰਗ ਹੈ ਕਿ ਅਦਾਲਤ ਇਸੇ ਤਰ੍ਹਾਂ ਹੋਰ ਦੋਸ਼ੀਆਂ ਨੂੰ ਵੀ ਸਖ਼ਤ ਤੋਂ ਸਖ਼ਤ ਸਜ਼ਾ ਦੇਵੇ ਤਾਂ ਕਿ ਸਿੱਖ ਕੌਮ ਨੂੰ ਇਨਸਾਫ਼ ਮਿਲ ਸਕੇ।

-ਸਤਵਿੰਦਰ ਸਿੰਘ ਫੂਲਪੁਰ

■

# ਗੁਰੂ ਨਾਨਕ ਚਿੰਤਨ: ਅਜੋਕੇ ਸਰੋਕਾਰ

*-ਡਾ. ਸ਼ਮਸ਼ੇਰ ਸਿੰਘ**

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਜਿਸ ਧਰਮ ਦੀ ਸਥਾਪਨਾ ਕੀਤੀ; ਉਹ ਨਵਾਂ ਨਰੋਆ ਧਰਮ ਸੀ। ਇਹ ਉਨ੍ਹਾਂ ਨੂੰ ਸੱਚੇ ਗਿਆਨ ਦਾ ਅਨੁਭਵ ਹੋਇਆ। ਨਵੇਂ ਧਰਮ ਨੂੰ ਗੁਰੂ ਜੀ ਨੇ 'ਗੁਰਮਤਿ' ਦਾ ਨਾਂ ਦਿੱਤਾ:

*-ਗੁਰਮਤਿ ਨਿਹਚਲ ਮਨਿ ਮਨੁ ਮਨੰ ਸਹਜ ਬੀਚਾਰੰ॥ (ਪੰਨਾ ੫੦੫)*
*-ਅਗਮ ਅਗੋਚਰੁ ਅਨਾਥੁ ਅਜੋਨੀ ਗੁਰਮਤਿ ਏਕੋ ਜਾਨਿਆ॥ (ਪੰਨਾ ੧੨੩੩)*

ਡਾ. ਤ੍ਰਿਲੋਚਨ ਸਿੰਘ ਨੇ ਇਸ ਗੁਰਮਤਿ ਸ਼ਬਦ ਲਈ, ਗੁਰਮੁਖ ਮਾਰਗ,[੧] ਸੱਚ ਦਾ ਮਾਰਗ ਦੇ ਨਾਮ ਨਾਲ ਅੰਕਿਤ ਕੀਤਾ ਹੈ।

ਭਾਈ ਗੁਰਦਾਸ ਜੀ ਨੇ ਇਸ ਨੂੰ 'ਨਿਰਮਲ' ਪੰਥ [੨] ਦਾ ਨਾਂ ਦਿੱਤਾ ਹੈ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਧਰਮ ਅਧਿਆਤਮਿਕਤਾ 'ਤੇ ਆਧਾਰਿਤ ਧਰਮ ਹੈ। ਇਹ ਦੈਵੀ ਆਵੇਸ਼ (ਇਲਹਾਮ) ਹੈ ਜੋ ਹਮੇਸ਼ਾ ਸਮੇਂ ਦਾ ਹਾਣੀ ਹੁੰਦਾ ਹੈ, ਸਿੱਖ ਸੇਵਕਾਂ ਲਈ ਪ੍ਰੇਰਨਾ-ਸ੍ਰੋਤ ਹੁੰਦਾ ਹੈ, ਸਰਬ-ਸਾਂਝਾ, ਸਰਬ ਪ੍ਰਿਆ ਤੇ ਸਰਬ ਕਲਿਆਣਕਾਰੀ ਹੁੰਦਾ ਹੈ। ਇਸ ਧਰਮ ਦੇ ਉਪਦੇਸ਼ ਹਿੱਤ ਉਚਾਰਨ ਕੀਤੀ ਬਾਣੀ ਨੂੰ ਗੁਰੂ ਜੀ ਨੇ *ਖਸਮ ਕੀ ਬਾਣੀ, ਧੁਰ ਕੀ ਬਾਣੀ,* ਪ੍ਰਭ ਕੀ ਬਾਣੀ' ਆਖਿਆ ਹੈ।[੩]

ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਸ਼ਬਦ (ਗੁਰਬਾਣੀ) ਪ੍ਰੇਰਨਾ-ਸ੍ਰੋਤ ਹੈ। ਨਵ-ਸਿਰਜਿਤ ਜੀਉਂਦਾ ਜਾਗਦਾ, ਨਵ-ਨਿਰਮਾਣਤ ਧਰਮ ਹੈ। ਇਹ ਵਿਅਕਤੀਗਤ ਹੁੰਦਾ ਹੋਇਆ ਵੀ ਸਾਰੀ ਮਨੁੱਖਤਾ ਨੂੰ ਇੱਕ ਸਪਸ਼ਟ ਤੇ ਨਰੋਆ ਜੀਵਨ ਦ੍ਰਿਸ਼ਟੀਕੋਣ ਬਖ਼ਸ਼ਦਾ ਹੈ।[੪]

ਮਿ. ਡੰਕਨ ਗਰੀਨਲੀਜ਼ ਦਾ ਕਥਨ ਹੈ:

Sikhism is no disguised Hindu sect, but an independent revelation of the Truth of God.[5]

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਧਰਮ ਦੀ ਸਾਰਥਿਕਤਾ ਨੂੰ ਲੱਗਭਗ ਵਿਸ਼ਵ ਦੇ ਸਾਰੇ ਵਿਦਵਾਨਾਂ ਨੇ ਸਵੀਕਾਰ ਕੀਤਾ ਹੈ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਹਰ ਸਤਰ ਅਧਿਆਤਮਿਕਤਾ ਦਾ ਐਸਾ ਅੰਮ੍ਰਿਤਮਈ ਚਸ਼ਮਾ ਹੈ ਜਿਸ ਤੋਂ ਕੋਈ ਵੀ ਜਗਿਆਸੂ ਧਾਰਮਿਕ ਪੂਰਨ ਤ੍ਰਿਪਤੀ ਕਰ ਸਕਦਾ ਹੈ। ਸਾਰੇ ਦਾਰਸ਼ਨਿਕ ਤੱਤ, ਅਧਿਆਤਮਿਕ ਸਿਧਾਂਤ, ਆਤਮਿਕ ਅਨੁਭਵ,

**ਸਾਬਕਾ ਪ੍ਰੋ.ਫ਼ੈਸਰ, ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।*
*ਮੋ: +੯੧੯੮੮੮੪-੩੮੧੫੭*

ਸਮਾਜਿਕ ਕਦਰਾਂ-ਕੀਮਤਾਂ ਤੇ ਰਾਜਸੀ ਤੱਤ ਬੜੇ ਸਪਸ਼ਟ ਰੂਪ ਵਿਚ ਮਨੁੱਖੀ ਜੀਵਨ ਦਾ ਮਾਰਗ-ਦਰਸ਼ਨ ਕਰਨ ਲਈ ਅੱਜ ਵੀ ਉਤਨੇ ਸਮਰੱਥ ਹਨ।

ਸ੍ਰੀ ਗੁਰੂ ਨਾਨਕ ਸਾਹਿਬ ਦਾ ਧਰਮ, ਸਮੇਂ ਸਥਾਨ ਦੀਆਂ ਸੰਸਥਾਵਾਂ ਤੋਂ ਮੁਕਤ ਹੈ। ਜਾਤ-ਪਾਤ, ਊਚ-ਨੀਚ, ਛੂਤ-ਛਾਤ, ਗ਼ਰੀਬ-ਅਮੀਰ ਦੀਆਂ ਵੰਡੀਆਂ ਤੋਂ ਮੁਕਤ ਹੈ, ਗੁਰੂ ਜੀ ਨੇ ਸਾਰੀ ਮਾਨਵਤਾ ਤੇ ਕਾਇਨਾਤ ਨੂੰ ਪਿਆਰ ਕੀਤਾ। ਉਨ੍ਹਾਂ ਦਾ ਦੈਵੀ ਅਨੁਭਵ ਅੰਤਰੀਵੀ ਪੱਖ ਤੋਂ ਵਿਸਮਾਦਮਈ ਹੈ ਤੇ ਬਾਹਰੀ ਪੱਖ ਤੋਂ ਉੱਚੇ-ਸੁੱਚੇ ਆਚਾਰ ਵਾਲਾ। ਉਨ੍ਹਾਂ ਦੇ ਧਰਮ ਤੇ ਸਦਾਚਾਰ ਦਾ ਸੁਮੇਲ ਹੈ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਧਰਮ ਮਨੁੱਖੀ ਜ਼ਮੀਰ ਨੂੰ ਟੁੰਬ ਕੇ ਜਗਉਣ ਵਾਲਾ ਹੈ, ਇਸਦੀ ਜਿਤਨੀ ਲੋੜ ਉਸ ਸਮੇਂ ਸੀ ਉਤਨੀ ਹੀ ਲੋੜ ਅੱਜ ਹੈ, ਉਨ੍ਹਾਂ ਦਾ ਧਰਮ, ਕਰਮ-ਕਾਂਡੀ ਨਹੀਂ, ਸਗੋਂ ਇੱਕ ਜੀਵਨ-ਜਾਚ ਹੈ। ਆਦਰਸ਼ ਭਰੀ ਜ਼ਿੰਦਗੀ ਜੀਉਣ ਦਾ ਢੰਗ ਹੈ। ਸੱਚ ਦੀ ਖੋਜ ਹੀ ਨਹੀਂ, ਸਗੋਂ ਸੱਚੇ ਆਚਾਰ ਨੂੰ ਜੀਵਨ ਦੇ ਆਚਰਨ ਦਾ ਭਾਗ ਬਣਾਉਣ ਲਈ ਇਸ ਪ੍ਰਕਾਰ ਉਦੇਸ਼ ਤੇ ਉਪਦੇਸ਼ ਹੈ:

*- ਜਾਗ੍ਰਿਤ :- ਜਾਗਤੁ ਜਾਗਿ ਰਹੈ ਲਿਵ ਲਾਇ॥ (ਪੰਨਾ ੮੪੦)*

*- ਆਤਮ ਸੰਜਮ (ਖਾਣਾ, ਸੌਣਾ ਤੇ ਪਹਿਨਣਾ)*

*(ਬਾਬਾ ਹੋਰੁ ਖਾਣਾ ਖੁਸੀ ਖੁਆਰੁ॥) (ਪੰਨਾ ੧੬)*

*- ਆਤਮ ਨਿਰੀਖਣ:- ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ॥*

*- ਆਤਮ-ਪ੍ਰਾਪਤੀ:- ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ॥*

*(ਪੰਨਾ ੪੨੧)*

ਡਾ. ਰਾਧਾ ਕ੍ਰਿਸ਼ਨਨ ਦਾ ਕਥਨ ਹੈ:-

ਧਰਮ ਉਨ੍ਹਾਂ ਆਤਮਕ ਅਸਲੀਅਤਾਂ ਲਈ ਪ੍ਰੇਰਦਾ ਹੈ ਜਿਨ੍ਹਾਂ ਨੂੰ ਸੰਸਾਰ ਤਿਆਗ ਕੇ ਨਹੀਂ, ਬਲਕਿ ਜੀਵਨ ਵਿਚ ਧਰਮ, ਰਾਹੀਂ ਪ੍ਰਾਪਤ ਕੀਤਾ ਜਾ ਸਕਦਾ ਹੈ।[੬]

ਧਰਮ, ਅਰਥ, ਕਾਮ-ਮੋਕਸ਼-ਚਾਰ ਪਦਾਰਥਾਂ ਦਾ ਜ਼ਿਕਰ ਵੀ ਗੁਰਬਾਣੀ ਵਿਚ ਆਇਆ ਹੈ। ਇਹ ਚਾਰੇ- ਪੁਰਸ਼ਾਰਥ ਹਨ। ਇਨ੍ਹਾਂ ਦੀ ਸੋਝੀ-ਸੱਚੇ ਤੇ ਪੂਰੇ ਗੁਰੂ ਦੇ ਉਪਦੇਸ਼ ਤੋਂ ਬਿਨਾ ਨਹੀਂ ਹੋ ਸਕਦੀ। ਇਹ ਚਾਰੇ ਪਦਾਰਥ ਮਨੁੱਖ ਜਨਮ ਸਮੇਂ ਹੀ ਨਾਲ ਲੈ ਕੇ ਆਇਆ ਹੈ। ਗੁਰੂ ਪਹਿਲੇ ਤਿਨਾਂ ਪਦਾਰਥਾਂ ਨੂੰ ਸਾਧਨ ਰੂਪ ਤੇ ਚੌਥੇ ਨੂੰ ਪ੍ਰਾਪਤੀ ਰੂਪ ਵਿਚ ਸੇਧ ਪ੍ਰਦਾਨ ਕਰਦਾ ਹੈ:

*-ਚਾਰਿ ਪਦਾਰਥ ਲੈ ਜਗਿ ਜਨਮਿਆ . . . (ਪੰਨਾ ੧੦੧੩)*

*-ਸਤਿਗੁਰ ਕੈ ਵਸਿ ਚਾਰਿ ਪਦਾਰਥ॥*
*ਤੀਨਿ ਸਮਾਏ ਏਕ ਕ੍ਰਿਤਾਰਥ॥ (ਪੰਨਾ ੧੩੪੫)*

*-ਸਤਿਗੁਰਿ ਦੀਏ ਮੁਕਤਿ ਧਿਆਨਾਂ॥*
*ਹਰਿ ਪਦੁ ਚੀਨਿ੍ ਭਏ ਪਰਧਾਨਾ॥ (ਪੰਨਾ ੧੩੪੫)*

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਆਪਣੇ ਉੱਚੇ-ਸੁੱਚੇ ਅਧਿਆਤਮਿਕ ਅਨੁਭਵ ਰਾਹੀਂ ਮਨੁੱਖੀ ਜੀਵਨ ਦੇ ਸਮਾਜਿਕ, ਆਰਥਿਕ ਤੇ ਰਾਜਨੀਤਿਕ ਖੇਤਰਾਂ ਅੰਦਰ ਜਿਹੜੇ- ਬੁਨਿਆਦੀ ਅਸੂਲ ਸਥਾਪਿਤ ਕੀਤੇ ਉਹ ਅੱਜ ਵੀ ਉਨੇ ਹੀ ਪ੍ਰਭਾਵਸ਼ਾਲੀ ਤੇ ਸਾਰਥਿਕ ਹਨ ਅਤੇ ਮਨੁੱਖੀ ਜੀਵਨ ਦੇ ਸਮੁੱਚੇ ਵਿਕਾਸ ਲਈ ਮਾਰਗ-ਦਰਸ਼ਨ ਕਰਨ ਲਈ ਸਮਰੱਥ ਹਨ। ਸ਼ੁੱਭ-ਆਚਰਨ, ਸੁੱਚਾ ਕਰਮ, ਬੁਨਿਆਦੀ ਹੱਕਾਂ ਬਾਰੇ, ਸਮਾਜਿਕ ਬੁਰਾਈਆਂ ਬਾਰੇ, ਭਰਾਤਰੀ-ਭਾਵ, ਪਰ ਉਪਕਾਰ, ਸਦ-ਭਾਵਨਾ, ਸਹਿਣਸ਼ੀਲਤਾ ਆਦਿ ਗੁਣਾਂ ਦਾ ਸੰਚਾਰ ਤੇ ਪ੍ਰਸਾਰ ਆਪਣੀ ਜੀਵਨ-ਜੁਗਤ ਰਾਹੀਂ ਕੀਤਾ। ਇਹੀ ਕਾਰਨ ਹੈ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਉੱਤਰਾਧਿਕਾਰੀ ਗੁਰੂ ਸਾਹਿਬਾਨ ਨੇ ਇਸ ਵਿਚਾਰਧਾਰਾ ਨੂੰ ਲੋਕਾਈ ਤਕ ਉਜਾਗਰ ਕੀਤਾ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਧਰਮ ਤੇ ਸਦਾਚਾਰ ਅੱਜ ਦੇ ਪਦਾਰਥਵਾਦੀ ਯੁੱਗ ਅੰਦਰ ਮਨੁੱਖ ਨੂੰ ਸੁਚੇਤ ਕਰਨ ਤੇ ਜੀਵਨ ਦੀ ਸਫਲਤਾ ਲਈ ਸਮਰੱਥ ਹੈ:

*ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ॥*
*ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ॥ (ਪੰਨਾ ੧੨੪੫)*

ਸ੍ਰੀ ਗੁਰੂ ਨਾਨਕ ਸਾਹਿਬ ਬਾਣੀ ਦੀ ਹਰ ਇੱਕ ਪੰਕਤੀ ਅਧਿਆਤਮਿਕਤਾ ਦਾ ਐਸਾ ਅੰਮ੍ਰਿਤ-ਮਈ ਚਸ਼ਮਾ ਹੈ ਜਿਸ ਤੋਂ ਕੋਈ ਵੀ ਧਾਰਮਿਕ ਰੁਚੀ ਵਾਲਾ ਜਗਿਆਸੂ ਪੂਰਨ ਤ੍ਰਿਪਤੀ ਪ੍ਰਾਪਤ ਕਰ ਸਕਦਾ ਹੈ। ਗੁਰੂ ਦੀ ਬਾਣੀ ਵਿਚ ਸਾਰੇ ਦਾਰਸ਼ਨਿਕ ਤੱਤ, ਅਧਿਆਤਮਿਕ ਸਿਧਾਂਤ, ਆਤਮਿਕ ਅਨੁਭਵ, ਸਮਾਜਿਕ ਕਦਰਾਂ-ਕੀਮਤਾਂ ਤੇ ਰਾਜਸੀ ਪੱਖ ਬੜੇ ਸਪੱਸ਼ਟ ਰੂਪ ਵਿਚ ਮਨੁੱਖ ਦਾ ਮਾਰਗ-ਦਰਸ਼ਨ ਕਰਨ ਲਈ ਅੱਜ ਵੀ ਸਮਰੱਥ ਹਨ।

ਸ੍ਰੀ ਗੁਰੂ ਨਾਨਕ ਸਾਹਿਬ ਨੇ ਅਧਿਆਤਮਿਕ ਆਧਾਰਿਤ ਦਾਰਸ਼ਨਿਕ ਜੀਵਨ ਮਾਣਨ ਦੀ ਪ੍ਰੇਰਨਾ ਦਿੱਤੀ। ਸਵਰਗ ਦੇ ਖ਼ਿਆਲੀ ਸੁਪਨਿਆਂ ਨਾਲੋਂ ਵਰਤਮਾਨ ਜੀਵਨ ਨਾਲ ਜੁੜੀਆ ਹੋਈਆਂ ਸਮੱਸਿਆਵਾਂ ਦਾ ਸੁਚੱਜਾ ਹੱਲ ਲੱਭਣ ਦਾ ਸਫ਼ਲ ਯਤਨ ਕੀਤਾ। ਇਹੀ ਕਾਰਨ ਹੈ ਕਿ ਉਨ੍ਹਾਂ ਦੀ ਵਿਚਾਰਧਾਰਾ ਭਰਮ-ਭੁਲੇਖਿਆਂ ਤੇ ਅੰਧ-ਵਿਸ਼ਵਾਸਾਂ ਤੋਂ ਮੁਕਤ ਹੈ। ਸ੍ਰੀ ਗੁਰੂ ਨਾਨਕ ਸਾਹਿਬ ਨੇ ਪੁਰਾਣੀਆਂ ਅਮਰ ਉੱਚਤਮ ਕੀਮਤਾਂ ਨੂੰ ਪੁਨਰ-ਜਨਮ ਦੇ ਕੇ ਪ੍ਰਾਚੀਨ ਅਕੀਦਿਆਂ ਤੇ ਵਿਸ਼ਵਾਸਾਂ ਵਿਚ ਨਵੀਂ ਜਾਨ ਪਾਈ ਤੇ ਉਨ੍ਹਾਂ ਨੂੰ ਨਵਾਂ ਰੂਪ ਦਿੱਤਾ।[੭]

*ਸੁਣਿ ਪੰਡਿਤ ਕਰਮਾ ਕਾਰੀ॥*
*ਜਿਤੁ ਕਰਮਿ ਸੁਖੁ ਊਪਜੈ ਭਾਈ ਸੁ ਆਤਮ ਤਤੁ ਬੀਚਾਰੀ॥ (ਪੰਨਾ ੬੩੫)*

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਸੰਸਾਰ ਦੇ ਲੋਕਾਂ ਨੂੰ ਇਹ ਵਿਸ਼ਵਾਸ ਦਿਵਾਇਆ ਕਿ 'ਸਚ' ਸਭਨਾਂ ਦਾ ਸਾਂਝਾ ਹੈ ਅਤੇ ਮਨੁੱਖਤਾ ਦੇ ਪਾਪਾਂ ਦਾ ਨਾਸ਼ ਕਰਨ ਦੇ ਸਮਰਥ ਹੈ। ਸੱਚ ਜਿੱਥੇ ਸਾਡੇ ਮਨ ਅੰਦਰ ਦੈਵੀ ਪ੍ਰਕਾਸ਼ ਕਰਦਾ ਹੈ, ਉੱਥੇ ਬਾਹਰੀ ਵਿਵਹਾਰਕ

ਜੀਵਨ ਨੂੰ ਪਵਿੱਤਰ ਬਣਾ ਦਿੰਦਾ ਹੈ। ਐਸਾ ਵਿਚਾਰ ਸੰਸਾਰ ਦੀ ਅਧਿਆਤਮਿਕਤਾ ਨਾਲ ਇਕਸੁਰਤਾ ਪੈਦਾ ਕਰਦਾ ਹੈ ਅਤੇ ਮਾਨਵ ਜਾਤੀ ਅੰਦਰ ਇਕਸਾਰਤਾ ਤੇ ਇਕਸੁਰਤਾ ਲਿਆ ਸਕਦਾ ਹੈ:

*ਸਚਿ ਸਿਮਰਿਐ ਹੋਵੈ ਪਰਗਾਸੁ॥*

*ਤਾ ਤੇ ਬਿਖਿਆ ਮਹਿ ਰਹੈ ਉਦਾਸੁ॥* *(ਪੰਨਾ ੬੬੧)*

ਸ੍ਰੀ ਗੁਰੂ ਨਾਨਕ ਉਨ੍ਹਾਂ ਕਾਲਪਨਿਕ ਦਾਰਸ਼ਨਿਕਾਂ ਵਿੱਚੋਂ ਨਹੀਂ ਸਨ, ਜੋ ਕੇਵਲ ਦਿਸ਼ਾ ਨਿਰਦੇਸ਼ ਤਾਂ ਕਰਦੇ ਸਨ, ਪ੍ਰੰਤੂ ਉਨ੍ਹਾਂ ਨੂੰ ਗਤੀ ਭਾਵ ਅਮਲੀ ਰੂਪ ਨਹੀਂ ਦੇ ਸਕਦੇ ਸਨ। ਗੁਰੂ ਜੀ ਅਧਿਆਤਮਿਕ ਉਲਾਰ ਦੀ ਥਾਂ ਜੀਵਨ ਵਿਚ ਸਹਿਜ ਤੇ ਸੰਤੁਲਨ ਚਾਹੁੰਦੇ ਸਨ।

ਗੁਰੂ ਜੀ ਨੇ ਆਪਣੇ ਅਧਿਆਤਮਿਕ ਚਿੰਤਨ ਨੂੰ ਸੀਮਤ ਭਾਵ ਆਪਣੇ ਤਕ ਬੰਦ ਨਹੀਂ ਰੱਖਿਆ, ਸਗੋਂ ਲੋਕ ਕਲਿਆਣ ਲਈ ਵਿਕਾਸਸ਼ੀਲ ਰੂਪ ਦਿੱਤਾ।

ਸ੍ਰੀ ਗੁਰੂ ਨਾਨਕ ਸਾਹਿਬ ਤੋਂ ਪਹਿਲੇ ਹੋਏ ਚਿੰਤਕ ਆਪਣੇ ਵਿਚਾਰਾਂ ਨੂੰ ਚਰਚਾ, ਵਾਦ-ਵਿਵਾਦ, ਕਥਾ-ਵਾਰਤਾ ਤੋਂ ਅੱਗੇ ਲੰਘ ਕੇ ਸਮਾਜ ਤਥਾ ਰਾਸ਼ਟਰ ਜੀਵਨ ਵਿਚ ਉਤਾਰ ਨਹੀਂ ਸਕੇ। ਸ੍ਰੀ ਗੁਰੂ ਨਾਨਕ ਸਾਹਿਬ ਆਪਣੀ ਅਧਿਆਤਮਿਕ ਆਧਾਰਿਤ ਦਾਰਸ਼ਨਿਕਤਾ ਨੂੰ ਸਮਾਜਿਕ ਸੇਵਾ ਲਈ ਉਤਾਰਨ ਵਿਚ ਸਫਲ ਹੋਏ ਜੈਸਾ ਕਿ ਸੱਚ (Truth) ਸਿਧਾਂਤ ਨਾਲੋਂ ਸਚਿਆਰਤਾ (Truthfulness) ਨੂੰ ਰੂਪਮਾਨ ਕੀਤਾ। ਮਾਨਵਤਾ ਦੇ ਵਿਕਾਸ ਲਈ ਕਰਮ-ਕਾਂਡ, ਰਸਮੀ ਪੂਜਾ-ਪਾਠ, ਵਿਦਵਤਾ ਦਾ ਕਥਿਤ ਹੰਕਾਰ ਦੀ ਥਾਂ ਤੇ ਸੱਚੀ-ਸੁੱਚੀ ਕਿਰਤ, ਪਰਮਾਤਮਾ ਦਾ ਪ੍ਰੇਮ-ਮਈ ਸਿਮਰਨ ਤੇ ਲੋੜਵੰਦਾਂ ਦੀ ਸੇਵਾ ਲਈ ਮਦਦ ਦਾ ਫ਼ਲਸਫ਼ਾ ਸਾਹਮਣੇ ਲਿਆਂਦਾ। ਇੱਕ ਸੱਚੇ ਕਰਮਯੋਗੀ ਵਾਂਗੂ ਗੁਰੂ ਉਪਦੇਸ਼ ਦੀ ਦ੍ਰਿੜ੍ਹਤਾ ਨਾਲ ਹਸਦਿਆਂ-ਖੇਲਦਿਆਂ, ਖਾਂਦਿਆਂ-ਪਹਿਨਦਿਆਂ ਜੀਵਨ-ਮੁਕਤੀ ਨੂੰ ਸੰਭਵ ਦੱਸਿਆ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਧਰਮ ਇੱਕ ਸਫਲ ਜੀਵਨ-ਜਾਚ ਹੈ। ਇਸ ਵਿਚ ਭਰਮਾਂ, ਅੰਧ-ਵਿਸ਼ਵਾਸਾਂ ਤੇ ਵਾਧੂ ਅਡੰਬਰਾਂ ਲਈ ਕੋਈ ਥਾਂ ਨਹੀਂ:

*ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥*

*ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥ (ਪੰਨਾ ੫੨੨)*

ਮਾਨਵ ਆਪਣੇ ਅਸਲ ਤੱਤ ਪ੍ਰਤੀ ਚੇਤੰਨ ਨਹੀਂ, ਸਰੀਰ ਨੂੰ ਹੀ ਆਪਣੀ ਹੋਂਦ ਸਮਝ ਕੇ ਇੱਥੋਂ ਤਕ ਸੀਮਤ ਰਹਿੰਦਾ ਹੈ। ਗੁਰੂ ਜੀ ਨੇ ਮਨੁੱਖੀ ਆਪੇ ਅੰਦਰ ਛੁਪੀ ਹੋਈ ਆਤਮਾ ਨੂੰ ਸ਼ਾਖ਼ਸਾਤ ਕਰਨ ਦਾ ਉਪਦੇਸ਼ ਦਿੱਤਾ ਹੈ। ਇਹ ਵੀ ਸਪਸ਼ਟ ਕੀਤਾ ਹੈ ਕਿ ਮਨੁੱਖਾ ਜਨਮ ਸ੍ਰੇਸ਼ਟ ਹੈ। ਉਹ ਇਸ ਨੂੰ ਸਫ਼ਲ ਕਰੇ, ਤਾਂ ਹਉਮੈਂ ਕੀ ਕੰਧ ਪਾਰ ਕਰ ਕੇ ਪਰਮਾਤਮਾ ਵਰਗਾ ਹੋ ਸਕਦਾ ਹੈ:

*-ਹਉਮੈ ਜਾਇ ਪਰਮ ਪਦੁ ਪਾਈਐ॥* *(ਪੰਨਾ ੨੨੯)*

*-ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ॥* *(ਪੰਨਾ ੪੨੧)*

*-ਜਿਨਿ ਜਾਤਾ ਸੋ ਤਿਸ ਹੀ ਜੇਹਾ॥* *(ਪੰਨਾ ੯੩੧)*

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਮਨੁੱਖ ਦੀ ਅਧਿਆਤਮਿਕਤਾ ਨੂੰ ਉਜਾਗਰ ਕਰਨ ਲਈ ਮਨੁੱਖ ਨੂੰ ਸੁਚੇਤ ਕੀਤਾ ਹੈ ਅਤੇ ਮਨੁੱਖਾ ਜਨਮ ਕੀਮਤੀ ਦਰਸਾਇਆ ਹੈ। ਮਾਨਵ ਆਪਣੀ ਇਸ ਚੇਤਨ ਸੱਤਾ ਕਾਰਨ, ਸੰਸਾਰ ਦੇ ਜੀਵਾਂ ਨਾਲੋਂ ਸ੍ਰੇਸ਼ਟ ਜੀਵ ਹੈ:

*-ਮਾਣਸ ਜਨਮੁ ਦੁਲੰਭੁ ਗੁਰਮੁਖਿ ਪਾਇਆ॥* *(ਪੰਨਾ ੭੫੧)*

*-ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ॥*
*ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ॥* *(ਪੰਨਾ ੧੫੬)*

ਗੁਰੂ ਜੀ ਮਨੁੱਖੀ ਅਧਿਆਤਮਿਕਤਾ ਦੇ ਵਿਕਾਸ ਲਈ ਵਿਅਕਤੀਗਤ ਨੈਤਿਕਤਾ ਦੇ ਪੱਧਰ ਤੋਂ ਸਮਾਜਿਕ ਨੈਤਿਕਤਾ ਤੇ ਵਿਸ਼ਵ ਨੈਤਿਕਤਾ ਵੱਲ ਪ੍ਰੇਰਿਤ ਕਰਦੇ ਹਨ।

ਵਿਕਾਰ ਬਿਰਤੀਆਂ ਮਨੁੱਖ ਦੀ ਅਧਿਆਤਮਿਕਤਾ ਨਸ਼ਟ ਕਰ ਦਿੰਦੀਆਂ ਹਨ। ਕਾਮ, ਕ੍ਰੋਧ ਸਰੀਰ ਨੂੰ ਗ਼ਾਲ ਦਿੰਦੇ ਹਨ। ਗੁਰੂ ਜੀ ਗੁਰਮਤਿ ਦੀ ਪ੍ਰਾਪਤੀ ਲਈ ਸੱਚੀ ਕਾਰ ਕਰਨ ਲਈ ਉਪਦੇਸ਼ ਕਰਦੇ ਹਨ:

*-ਸਚੀ ਕਾਰੈ ਸਚੁ ਮਿਲੈ ਗੁਰਮਤਿ ਪਲੈ ਪਾਇ॥* *(ਪੰਨਾ ੧੯)*

*-ਕਰਿ ਆਚਾਰੁ ਸਚੁ ਸੁਖੁ ਹੋਈ॥* *(ਪੰਨਾ ੯੩੧)*

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਦੈਵੀ ਵਿਅਕਤੀਤਵ ਦੀਆਂ ਕਿਰਨਾਂ ਨੇ ਮੁਰਦਾ ਹੋਈ ਲੋਕਾਈ ਨੂੰ ਮੁੜ ਰੁਸ਼ਨਾਇਆ, ਸਹਸ ਪ੍ਰਦਾਨ ਕੀਤਾ, ਜੀਵਨ-ਜਾਚ ਪ੍ਰਤੀ ਸੁਚੇਤ ਕੀਤਾ। ਜੀਵਨ ਦੀਆਂ ਸਮੱਸਿਆਵਾਂ ਤੋਂ ਭੱਜਣਾ ਨਹੀਂ, ਸਗੋਂ ਉਨ੍ਹਾਂ ਦਾ ਸਮਾਧਾਨ ਕਰਨ ਦੀ ਜੁਗਤ ਦਰਸਾਈ।

ਜੋਹਨ ਮੈਲਕਮ ਲਿਖਦਾ ਹੈ:

ਮੱਧਕਾਲੀਨ ਸੰਤਾਂ ਵਿੱਚੋਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਪਹਿਲੇ ਵਿਦਵਾਨ ਸਨ ਜਿਨ੍ਹਾਂ ਨੇ ਆਪਣੇ ਸਮੇਂ ਦੀਆਂ ਸਮਾਜਿਕ, ਰਾਜਨੀਤਿਕ ਤੇ ਧਾਰਮਿਕ ਸਮੱਸਿਆਵਾਂ ਨੂੰ ਸੁਤੰਤਰ ਰੂਪ ਵਿਚ ਨਜਿੱਠਣ ਦਾ ਸਫ਼ਲ ਪ੍ਰਯਤਨ ਕੀਤਾ। ਉਨ੍ਹਾਂ ਨੇ ਆਪਣੀਆਂ ਬਾਣੀਆਂ ਲੋਕ ਭਾਸ਼ਾਵਾਂ ਵਿਚ ਉਚਾਰਨ ਕੀਤੀਆਂ। ਗੁਰੂ ਜੀ ਬ੍ਰਹਮਣਾਂ, ਸ਼ੂਦਰਾਂ, ਹਿੰਦੂ ਮੁਸਲਮਾਨਾਂ ਦੇ ਵਿਤਕਰੇ ਭੁਲਾ ਕੇ ਮਾਨਵ ਧਰਮ ਦਾ ਸਹਜ ਸਦੀਵੀ ਸਰੂਪ ਥਾਪਣਾ ਚਾਹੁੰਦੇ ਸਨ।[੮]

ਸ੍ਰੀ ਗੁਰੂ ਨਾਨਕ ਸਾਹਿਬ ਦਾ ਸਮਾਂ ਭਾਰਤੀ ਲੋਕਾਂ ਦੇ ਸੰਕਟ-ਕਾਲ ਦਾ ਸਮਾਂ ਸੀ ਗੁਰੂ ਨਾਨਕ ਜੀ ਸ਼ਾਂਤੀ ਪ੍ਰੇਮ ਤੇ ਸਮਰਸਤਾ ਲਈ ਸਮਨਵੇਵਾਦੀ ਭਾਵਨਾ ਨੂੰ ਜਗਾਉਣਾ ਚਾਹੁੰਦੇ ਸਨ। ਏਕਤਾ ਤੇ ਸਮਾਨਤਾ ਦੀ ਸਥਾਪਨਾ ਵਿਚ ਆਪਣੇ ਜੁਗ ਦੇ ਹੋਰ ਸੁਧਾਰਕਾਂ ਨਾਲੋਂ ਬਹੁਤੇ ਅੱਗੇ ਸਨ:

*ਰਾਹ ਦੋਵੈ ਇਕੁ ਜਾਣੈ ਸੋਈ ਸਿਝਸੀ॥* *(ਪੰਨਾ ੧੪੨)*

ਸਹ-ਭਜਨ, ਸਹ-ਭੋਜਨ ਅਤੇ ਸਹ-ਅਸਤਿਤਵ ਵਿਚਾਰਾਂ ਵਾਲੀ ਨਵੀਂ ਜੀਵਨ-ਜਾਚ, ਗੁਰੂ ਜੀ ਨੇ ਆਪਣੇ ਅੰਤਲੇ ਸਮੇਂ ਅੰਦਰ ਕਰਤਾਰਪੁਰ ਸਾਹਿਬ ਵਿਵਹਾਰਕ ਰੂਪ ਵਿਚ ਪ੍ਰਚਲਿਤ ਕੀਤੀ।

ਗੁਰੂ ਜੀ ਨੇ ਅੰਧ-ਵਿਸ਼ਵਾਸਾਂ ਵਿਚ ਉਲਝੀ ਹੋਈ ਜਨਤਾ ਨੂੰ ਜਗਾਇਆ ਤੇ ਗਾਡੀ ਰਾਹ ਚਲਾਇਆ। ਉਨ੍ਹਾਂ *ਆਈ ਪੰਥੀ ਸਗਲ ਜਮਾਤੀ* ਵਾਲੇ ਸਮਾਜ ਦੀ ਸਿਰਜਣਾ ਕੀਤੀ; ਜਿਸ ਵਿਚ ਕਥਨੀ ਤੇ ਕਰਨੀ, ਸਿਧਾਂਤ ਤੇ ਕਰਮ, ਸਮਾਜਿਕਤਾ ਤੇ ਅਧਿਆਤਮ, ਪਰੰਪਰਾ ਤੇ ਆਧੁਨਿਕਤਾ ਦਾ ਸੁਮੇਲ ਪੈਦਾ ਕੀਤਾ, ਜਿਸ ਦੀ ਅੱਜ ਅਤਿਅੰਤ ਲੋੜ ਹੈ:

*-ਛੋਡਿਹ ਨਿੰਦਾ ਤਾਤਿ ਪਰਾਈ॥* *(ਪੰਨਾ ੧੦੨੬)*
*-ਖੋਜੀ ਉਪਜੈ ਬਾਦੀ ਬਿਨਸੈ॥* *(ਪੰਨਾ ੧੨੫੫)*

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਇੱਕ ਚੁੰਬਕੀ ਸ਼ਖ਼ਸੀਅਤ ਦੇ ਅਨੇਕ ਪ੍ਰਕਾਰ ਦਰਸ਼ਨ ਹੁੰਦੇ ਹਨ। ਭਾਈ ਗੁਰਦਾਸ ਜੀ ਨੇ ਆਪਣੀ ਪਹਿਲੀ ਵਾਰ ਅੰਦਰ ਗੁਰੂ ਜੀ ਨੂੰ 'ਸਿੰਘ' ਨਾਲ ਤੁਲਨਾ ਦਿੱਤੀ ਹੈ, ਦੂਸਰਾ ਸ਼ਬਦ ਸੂਰਜ ਵਰਤਿਆ ਹੈ। ਸ਼ੇਰ ਦੇ ਜੰਗਲ ਵਿਚ ਗਰਜਣ 'ਤੇ ਹਿਰਨ ਨਹੀਂ ਠਹਿਰ ਸਕਦੇ ਭਾਵ ਗੁਰੂ ਜੀ ਫ਼ਲਸਫ਼ੇ ਸਾਹਮਣੇ ਕਮਜ਼ੋਰ ਕਰਮ-ਕਾਂਡੀ, ਅੰਧ-ਵਿਸ਼ਵਾਸ ਨਹੀਂ ਠਹਿਰ ਸਕੇ। ਜਿਸ ਤਰ੍ਹਾਂ ਸੂਰਜ ਦੇ ਨਿਕਲਣ ਤਾਰੇ ਛਿਪ ਜਾਂਦੇ ਹਨ ਅਤੇ ਹਨੇਰਾ ਖ਼ਤਮ ਹੋ ਜਾਂਦਾ ਹੈ। ਉਸੇ ਤਰ੍ਹਾਂ ਗੁਰੂ ਜੀ ਦੇ ਪ੍ਰਕਾਸ਼ ਧਾਰਨ ਨਾਲ ਅਗਿਆਨਤਾ ਦਾ ਹਨੇਰਾ ਖਤਮ ਹੋ ਗਿਆ। ਅੱਜ ਵੀ ਸਮਾਜ ਦੀ ਮਜ਼ਬੂਤ ਸਿਰਜਣਾ ਲਈ ਗੁਰੂ ਨਾਨਕ ਸਾਹਿਬ ਜੀ ਦੇ ਮਜ਼ਬੂਤ ਫ਼ਲਸਫ਼ੇ ਦੀ ਜ਼ਰੂਰਤ ਹੈ।

ਭਾਈ ਗੁਰਦਾਸ ਜੀ ਨੇ ਬਾਬਾ ਨਾਨਕ ਜੀ ਨੂੰ, 'ਅਕਾਲ ਰੂਪ' ਦੱਸਿਆ ਹੈ, ਡਾ. ਮੁਹੰਮਦ ਇਕਬਾਲ ਨੇ ਗੁਰੂ ਜੀ ਲਈ 'ਮਰਦ-ਏ-ਕਾਮਲ' ਸ਼ਬਦ ਵਰਤਿਆ ਹੈ ਜਿਸ ਦਾ ਰੱਬੀ ਗਿਆਨ ਹਿੰਦੁਸਤਾਨੀਆਂ ਦੀ ਸੁੱਤੀ ਆਤਮਾ ਨੂੰ ਜਗਾਉਣ ਵਾਲਾ ਹੈ।

'ਜਨਮ ਸਾਖੀ' ਸਾਹਿਤ ਵਿਚ, ਗੁਰੂ ਜੀ ਨੂੰ ਨਾਨਕ ਨਿਰੰਕਾਰੀ ਸ਼ਬਦ ਨਾਲ ਸਤਿਕਾਰਿਆ ਹੈ, ਜਾਹਰ-ਪੀਰ, ਜਗਤ-ਗੁਰੂ, ਸਾਧ[੯] ਆਦਿ ਸ਼ਬਦ, ਗੁਰੂ ਜੀ ਦੀ ਵਿਲੱਖਣ ਸ਼ਖ਼ਸੀਅਤ ਦਰਸਾਂਦੇ ਹਨ, ਐਸੀ ਸ਼ਖ਼ਸੀਅਤ ਹੀ ਮੁਰਦਾ ਕੌਮ ਅੰਦਰ ਦੇਸ਼ ਭਗਤੀ ਦਾ ਜਜ਼ਬਾ ਪੈਦਾ ਕਰ ਸਕਦੀ ਹੈ। ਖਵਾਜ਼ਾ ਹਸਨ ਨਿਜ਼ਾਮੀ ਨੇ ਗੁਰੂ ਜੀ ਨੂੰ ਖੁਦ੍ਹਾ ਦਾ ਸੱਚਾ ਵਲੀ, ਤੌਹੀਦ ਦਾ ਸਮੁੰਦਰ ਤੇ ਰੱਬੀ ਬੰਦਾ ਕਿਹਾ ਹੈ।

ਗੁਰੂ ਜੀ ਨੇ ਆਪਣੀ ਬਾਣੀ ਅੰਦਰ ਗਰੀਬ ਬੰਦਾ ਜਨ ਤੇਰਾ ਦੀ ਵਰਤੋਂ ਕੀਤੀ ਹੈ:

*ਨਾਨਕੁ ਗਰੀਬੁ ਬੰਦਾ ਜਨੁ ਤੇਰਾ॥* *(ਪੰਨਾ ੬੭੬)*

ਗੁਰੂ ਨਾਨਕ ਸਾਹਿਬ ਦਾ ਧਰਮ, ਸਾਂਝੀਵਾਲਤਾ, ਉਦਾਰਤਾ ਸਹਿਜ ਆਦਿ ਗੁਣਾਂ ਨਾਲ ਭਰਪੂਰ ਹੈ। ਜਿਸ ਨੇ ਵੀ ਗੁਰੂ ਜੀ ਦੇ ਦਰਸ਼ਨ ਕੀਤੇ ਅਤੇ ਪ੍ਰਵਚਨ ਸੁਣੇ ਉਹੀ

ਗੁਰੂ ਜੀ ਦਾ ਸਿੱਖ ਬਣ ਗਿਆ। ਗੁਰੂ ਜੀ ਦੀ ਵਿਚਾਰਧਾਰਾ, ਨਵੇਂ ਰੂਪ, ਨਵੇਂ ਫ਼ਲਸਫ਼ੇ ਤੇ ਨਵੀਂ ਜੀਵਨ-ਜੁਗਤ ਵਾਲੀ ਹੈ, ਅੱਜ ਮੁੜ ਇਸ ਨੂੰ ਪ੍ਰਚਾਰਨ ਤੇ ਪ੍ਰਸਾਰਨ ਦੀ ਲੋੜ ਹੈ, ਕਿਉਂਕਿ ਇਹ ਵਿਚਾਰਧਾਰਾ ਜੀਵਨ ਕਲਿਆਣ ਵਾਲੀ ਹੈ:

*ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ॥*

*(ਪੰਨਾ ੬੧੨)*

ਡਾ. ਖੁਦਾਦਾਦ (ਦੇਹਰਦੂਨ) ਦਾ ਵਿਚਾਰ ਉਪਰੋਕਤ ਵਰਣਨ ਨੂੰ ਹੋਰ ਵੀ ਸਪਸ਼ਟ ਕਰਦਾ ਹੈ। ਸੰਸਾਰ ਦੇ ਕੁਝ ਮਹਾਨ ਲੋਕ ਸੰਸਾਰ ਅੰਦਰ, ਸਾਧਨਾ ਕਰਨ ਉਪਰੰਤ ਸਰਬ-ਗੁਣ ਸੰਪੰਨ ਬਣਦੇ ਹਨ, ਪਰੰਤੂ ਗੁਰੂ ਨਾਨਕ- ਜਨਮ (ਪ੍ਰਕਾਸ਼ ਧਾਰਨ ਸਮੇਂ) ਤੋਂ ਹੀ ਸਰਬ-ਕਲਾ ਸਮਰੱਥ ਪਰਮਾਤਮਾ ਦਾ ਦੈਵੀ ਗਿਆਨ ਲੈ ਕੇ ਸੰਸਾਰ ਕਲਿਆਣ ਲਈ ਆਏ ਸਨ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਇੱਕ ਚਰਾਗ ਵਾਂਗ ਸੇਵਕ ਦੇ ਹਲਤ ਤੇ ਪਲਤ ਦੋਵੇਂ ਸੁਆਰਨ ਵਾਲੇ ਸਨ:

*-ਬਲਿਓ ਚਰਾਗੁ ਅੰਧ੍ਯਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ॥*

*(ਪੰਨਾ ੧੩੮੭)*

ਹਵਾਲੇ :


੧. *ਗੁਰੂ ਨਾਨਕ ਦਾ ਸਿੱਖ ਧਰਮ*, ਪੰ. ੨.
੨. ਭਾਈ ਗੁਰਦਾਸ, ਵਾਰ-੧, ੪੫.
੩. *ਸ੍ਰੀ ਗੁਰੂ ਗ੍ਰੰਥ ਸਾਹਿਬ*, ਤਿਲੰਗ, ਮ. ਪੰ. ੭੨੨.
੪. ਜੋਕਿਮ ਵਾਸੁਛ, *ਦੀ ਸੋਸ਼ੀਆਲੋਜੀ ਆਫ ਰਿਲੀਜਨ*, ਪੰ. ੧੩੪-੧੩੭.
੫. Greenness Duncan, *The World Gospel Series,* p. 216.
੬. *ਧਰਮ ਤੇ ਸਮਾਜ*- ਅਨੁਵਾਦ ਡਾ. ਤ੍ਰਿਲੋਚਨ ਸਿੰਘ, ਪੰ. ੧੨੮.
੭. *ਗੁਰੂ ਨਾਨਕ ਦਾ ਸਿੱਖ ਧਰਮ*, ਪੰ. ੧੪.
੮. ਜੋਹਨ ਮੈਲਕਮ *Sketch of the Sikhs Asiatic Researches* Vol. IX-1840.
੯. ਭਾਈ ਗੁਰਦਾਸ ਜੀ, ਵਾਰ-੧


■

## ਜ਼ਿਲ੍ਹਾ ਗੁਰਦਾਸਪੁਰ ਵਿਖੇ ਅੰਮ੍ਰਿਤ-ਸੰਚਾਰ

ਭਾਈ ਮਨਜੀਤ ਸਿੰਘ ਕਾਦੀਆਂ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਬਾਬਾ ਜੀਵਨ ਸਿੰਘ ਜੀ, ਪਿੰਡ ਭਾਮੜੀ, ਜ਼ਿਲ੍ਹਾ ਗੁਰਦਾਸਪੁਰ ਵਿਖੇ ੮ ਜੂਨ, ੨੦੧੮ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ਕੁੱਲ ੬੫ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ।

# ਪ੍ਰੀਤਿ ਪੈਗ਼ੰਬਰ ਗੁਰੂ

*-ਪ੍ਰੋ. ਪਿਆਰਾ ਸਿੰਘ ਪਦਮ**

ਹਰ ਸਮੇਂ, ਹਰ ਦੇਸ਼ ਵਿਚ, ਧਰਮ, ਕਲਾ ਤੇ ਫ਼ਿਲਾਸਫ਼ੀ ਦਾ ਇੱਕੋ-ਇੱਕ ਪਵਿੱਤਰ ਮਨੋਰਥ ਰਿਹਾ ਹੈ ਕਿ ਮਨੁੱਖ ਨੂੰ ਜ਼ਿੰਦਗੀ ਦੀ ਏਕਤਾ ਦਾ ਸਬਕ ਦ੍ਰਿੜ੍ਹਾਇਆ ਜਾਵੇ ਤੇ ਇਸ ਆਸਰੇ ਮਨੁੱਖੀ ਸਮਾਜ ਵਿਚ ਇਕਸੁਰਤਾ ਪੈਦਾ ਕਰ ਕੇ ਸ਼ਾਂਤੀ ਅਮਨ ਵਿਚ ਰਹਿੰਦਿਆਂ ਸੱਭਿਆਚਾਰ ਦੀਆਂ ਉਚੇਰੀਆਂ ਸਿਖ਼ਰਾਂ ਨੂੰ ਛੁਹਿਆ ਜਾਵੇ ਤੇ ਅਗਲੇਰੀ ਪੀੜ੍ਹੀ ਲਈ ਉੱਚਾ, ਸੁੱਚਾ ਤੇ ਸਾਰਥਕ ਉਦੇਸ਼ ਪੇਸ਼ ਕੀਤਾ ਜਾਵੇ। ਸਿੱਖ ਧਰਮ ਦਾ ਆਦਰਸ਼ ਵੀ ਇਹੋ ਸੀ ਕਿ ਚੜ੍ਹਦੀ ਕਲਾ ਦੇ ਨਾਲ-ਨਾਲ 'ਸਰਬੱਤ ਦੇ ਭਲੇ' ਨੂੰ ਮੋਹਰੀ ਥਾਂ ਦਿੱਤਾ ਜਾਵੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ ਅਧਿਆਤਮਕ ਗੁਰੂ, ਬੀਰ ਸੈਨਾਪਤੀ ਤੇ ਵਿਦਵਾਨ ਮਹਾਂਕਵੀ ਦਾ ਸੰਗਮ ਸੀ। ਦੂਜੇ ਸ਼ਬਦਾਂ ਵਿਚ ਗੁਰਤਾ, ਬੀਰਤਾ ਤੇ ਕਾਵਿਕਤਾ ਉਨ੍ਹਾਂ ਦੇ ਮੁੱਖ ਗੁਣ ਸਨ, ਪਰ ਪ੍ਰਧਾਨਤਾ ਗੁਰਤਾ ਨੂੰ ਹੀ ਪ੍ਰਾਪਤ ਸੀ।

ਗੁਰਤਾ ਦਾ ਵੱਡਾ ਲੱਛਣ ਇਹ ਦੱਸਿਆ ਗਿਆ ਹੈ ਕਿ ਜਿੱਥੇ ਗੁਰੂ ਆਪ ਉਸ ਪਰਮ ਜੋਤਿ ਨਾਲ ਇਕਮਿਕ ਹੁੰਦਾ ਹੈ, ਉੱਥੇ ਬਾਕੀ ਸਭ ਨੂੰ ਵੀ ਉਸ ਦੇ ਨਾਲ ਮਿਲਾਉਂਦਾ ਹੈ, ਸੋ ਉਸ ਦਾ ਕਰਤੱਵ ਵੀ ਜ਼ਿੰਦਗੀ ਦਾ ਸੰਜੋਗ ਰਚਣਾ ਹੈ ਜਿਵੇਂ ਕਿ ਮੌਲਾਨਾ ਰੂਮੀ ਨੇ ਲਿਖਿਆ ਹੈ ਕਿ ਤੂੰ ਭਾਈ, ਦੁਨੀਆ ਵਿਚ ਆਇਆ ਹੀ ਇਸ ਲਈ ਹੈਂ ਕਿ ਸਭ ਨੂੰ ਮਿਲਾਵੇਂ, ਨਾ ਕਿ ਤੋੜ-ਵਿਛੋੜਾ ਪਾਵੇਂ। ਉਸ ਦਾ ਕੌਲ ਹੈ:

*ਤੂੰ ਬਰਾਇ ਵਸਲ ਕਰਦਨ ਆਮਦੀ।*
*ਨ ਬਰਾਇ ਫਸਲ ਕਰਦਨ ਆਮਦੀ।*

ਗੁਰਬਾਣੀ ਵਿਚ ਗੁਰੂ ਦਾ ਲੱਛਣ ਵੀ ਇਸੇ ਪ੍ਰਕਾਰ ਦਿੱਤਾ ਗਿਆ ਹੈ ਕਿ ਉਹ ਮਨੁੱਖੀ ਆਤਮਾ ਨੂੰ ਮਾਲਕ ਪਰਮਾਤਮਾ ਨਾਲ ਮਿਲਾਵੇ ਤੇ ਮਨੁੱਖ ਨੂੰ ਮਨੁੱਖ ਦੇ ਗਲ਼ ਲਾਵੇ:

*ਨਾਨਕ ਸਤਿਗੁਰੁ ਐਸਾ ਜਾਣੀਐ*
*ਜੋ ਸਭਸੈ ਲਏ ਮਿਲਾਇ ਜੀਉ॥* *(ਪੰਨਾ ੭੨)*

ਸ੍ਰੀ ਗੁਰੂ ਅਰਜਨ ਸਾਹਿਬ ਦਾ ਫੁਰਮਾਨ ਵੀ ਇਸੇ ਭਾਵ ਦਾ ਹੈ:

*ਜੈਸੇ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ॥*
*ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ॥* *(ਪੰਨਾ ੯੫੭)*

ਸ੍ਰੀ ਗੁਰੂ ਗੋਬਿੰਦ ਸਿੰਘ ਇਸ ਗੁਰਿਆਈ ਮਾਲਾ ਦੇ ਅੰਤਿਮ ਵਾਰਸ ਸਨ। ਉਨ੍ਹਾਂ ਮਨੁੱਖ ਨੂੰ ਰੱਬ ਨਾਲ ਮੇਲਣ ਤੇ ਮਨੁੱਖਾਂ ਨੂੰ ਪਰਸਪਰ ਮੇਲਣ ਦੇ ਬੜੇ ਸਾਰਥਕ ਉਪਰਾਲੇ

**ਗੁਰਪੁਰਵਾਸੀ*

ਕੀਤੇ। ਇਹ ਠੀਕ ਹੈ ਕਿ ਉਹ ਖੜਗਧਾਰੀ ਜੋਧੇ ਸਨ; ਉਨ੍ਹਾਂ ਸਿੱਖਾਂ ਨੂੰ ਖੜਗ ਦਾ ਯੋਗ ਪ੍ਰਯੋਗ ਵੀ ਦੱਸਿਆ ਪਰ ਨਾਲ ਹੀ ਉਨ੍ਹਾਂ ਇਸ ਨੂੰ ਆਖਰੀ ਹਥਿਆਰ ਹੀ ਕਿਹਾ। ਸਪੱਸ਼ਟ ਤਾਕੀਦ ਕੀਤੀ ਕਿ ਜਦੋਂ ਕੋਈ ਸਾਧਨ ਬਾਕੀ ਨਾ ਰਹੇ ਤਾਂ ਹੀ ਤਲਵਾਰ ਦੀ ਮੁੱਠ ਉੱਤੇ ਹੱਥ ਰੱਖਣਾ ਜਾਇਜ਼ ਹੈ:

*ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥*
*ਹਲਾਲੱਸਤ ਬੁਰਦਨ ਬ ਸ਼ਮਸ਼ੇਰ ਦਸਤ॥੨੨॥* *(ਜ਼ਫਰਨਾਮਾ)*

ਜਿੱਥੋਂ ਤਕ ਜੀਵਨ-ਜਾਚ ਦਾ ਤੁਅੱਲਕ ਹੈ, ਸਤਿਗੁਰਾਂ ਦੋ ਵਿਸ਼ੇਸ਼ ਗੱਲਾਂ ਕਹੀਆਂ। ਪਹਿਲੀ ਇਹ ਕਿ ਪਰਮੇਸ਼ਰ ਪ੍ਰੇਮ-ਸਰੂਪ ਹੈ ਤੇ ਉਹ ਅਨੁਰਾਗ ਜਾਂ ਮੁਹੱਬਤ ਬਣ ਕੇ ਹੀ ਜਗਤ ਦੇ ਬਾਗ ਵਿਚ ਟਹਿਕ-ਮਹਿਕ ਪੈਦਾ ਕਰ ਰਿਹਾ ਹੈ। ਫਿਰ ਉਸ ਨੂੰ ਪਾਉਣ ਦਾ ਤਰੀਕਾ ਵੀ ਪ੍ਰੇਮ ਹੀ ਹੈ; ਬਾਕੀ ਸਾਧਨ ਤਾਂ ਐਵੇਂ ਦੇਖ-ਦਿਖਾਵੇ ਦੇ ਹਨ। ਗੁਰੂ ਸਾਹਿਬ ਫੁਰਮਾਉਂਦੇ ਹਨ:

*ਦੇਸ ਔਰ ਨ ਭੇਸ ਜਾਕਰ ਰੂਪ ਰੇਖ ਨ ਰਾਗ॥*
*ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥੮੦॥* *(ਜਾਪੁ ਸਾਹਿਬ)*

ਤੇ

*ਸਾਚੁ ਕਹੋਂ ਸੁਨ ਲੇਹੁ ਸਭੈ*
*ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥੯॥੨੯॥* *(ਅਕਾਲ ਉਸਤਤਿ)*

ਗੁਰੂ ਦਸਮੇਸ਼ ਖੜਗਧਾਰੀ ਜੋਧੇ ਸਨ, ਮਹਾਂਕਵੀ ਸਨ, ਪਰ ਇਸ ਤੋਂ ਵੱਧ ਵਿਸ਼ੇਸ਼ਤਾ ਵਾਲੀ ਗੱਲ ਇਹ ਕਿ ਉਹ ਪ੍ਰੀਤ-ਪੈਗ਼ੰਬਰ ਸਨ ਜਿਨ੍ਹਾਂ ਮਨੁੱਖਤਾ ਨੂੰ ਏਕਤਾ ਅਤੇ ਪ੍ਰੇਮ-ਪਿਆਰ ਦਾ ਪੈਗ਼ਾਮ ਦਿੱਤਾ। ਖਾਲਸੇ ਨੂੰ ਇਹ ਗੱਲ ਦ੍ਰਿੜ੍ਹ ਕਰਾਈ ਕਿ *ਪੂਰਨ ਪ੍ਰੇਮ ਪ੍ਰਤੀਤਿ ਸਜੈ ਬ੍ਰਤ* ਅਰਥਾਤ ਪੂਰੇ ਪ੍ਰੇਮ-ਭਾਵ ਨਾਲ ਅਤੇ ਪ੍ਰਭੂ ਦੀ ਪ੍ਰਤੀਤ ਭਰੋਸੇ ਦਾ ਪ੍ਰਣ ਨਿਭਾਉਣਾ ਮੁਢਲੀ ਕਾਰ ਹੈ। ਧਾਰਮਿਕ ਮਹਾਂ-ਪੁਰਸ਼ਾਂ ਦੀ ਦ੍ਰਿਸ਼ਟੀ ਯੂਨੀਵਰਸਲ ਅਥਵਾ ਵਿਸ਼ਵ-ਵਿਆਪੀ ਹੁੰਦੀ ਹੈ ਤੇ ਆਮ ਤੌਰ 'ਤੇ ਸੰਸਾਰੀ ਆਦਮੀ ਦੀ ਦ੍ਰਿਸ਼ਟੀ ਵਧੇਰੇ ਕਰਕੇ ਸੁਆਰਥੀ (ਸੈਲਫਸੈਂਟ੍ਰਡ) ਹੁੰਦੀ ਹੈ। ਗੁਰੂ ਸਾਹਿਬ ਪਰਉਪਕਾਰੀ ਸਨ ਤੇ ਸਮੁੱਚੇ ਸੰਸਾਰ ਦੇ ਕਲਿਆਣ ਦੀ ਸੋਚ ਸੋਚਦੇ ਸਨ।

ਅਨੇਕ ਤਰ੍ਹਾਂ ਦੀਆਂ ਵਿਰੋਧਤਾਈਆਂ, ਬਿਖ਼ਮਤਾਈਆਂ ਦੇ ਬਾਵਜੂਦ ਗੁਰੂ ਕਲਗੀਧਰ ਇਹ ਸਮਝਦੇ ਤੇ ਅਨੁਭਵ ਕਰਦੇ ਸਨ ਕਿ ਸਭ ਦਾ ਇਸ਼ਟ ਪਰਮੇਸ਼ਰ ਇੱਕ ਹੈ। ਰਸਤਾ ਦਿਖਾਉਣ ਵਾਲਾ ਗੁਰੂ ਵੀ ਇੱਕ ਹੈ। ਉਸ ਦੀ ਕਾਇਨਾਤ ਇੱਕ ਹੈ, ਸਾਰੀ ਮਨੁੱਖਤਾ ਇੱਕ ਹੈ ਤੇ ਉਸ ਦਾ ਧਰਮ ਤੇ ਸਿਸ਼ਟਾਚਾਰ ਵੀ ਇੱਕ ਹੈ। ਇਸ ਏਕਤਾ ਦੀ ਪਛਾਣ ਕਰਨਾ ਹੀ ਜੀਵਨ ਦਾ ਭੇਦ ਹੈ। ਜੇ ਮਨੁੱਖੀ ਆਤਮਾ ਨੇ ਪਰਮਾਤਮਾ ਨੂੰ ਪਾਉਣਾ ਹੈ ਤੇ ਉਸ ਦੀ ਸ੍ਰਿਸ਼ਟੀ ਨੂੰ ਰੀਝਾਉਣਾ ਹੈ ਤਾਂ ਇਸ ਦੀ ਇੱਕੋ-ਇੱਕ ਵਿਧੀ ਸਭ ਨਾਲ ਪ੍ਰੇਮ-ਪਿਆਰ ਦਾ ਵਰਤਾਰਾ ਵਰਤਾਉਣਾ ਹੈ। ਪੂਰਨ ਖਾਲਸਾ ਵੀ ਉਹੋ ਹੋ ਸਕਦਾ ਹੈ ਜੋ ਪ੍ਰੇਮ-ਮੁਹੱਬਤ ਦਾ ਬ੍ਰਤ ਧਾਰਨ ਕਰਦਾ ਅਤੇ ਕਣ-ਕਣ ਵਿਚ

ਜਾਗਤ ਜੋਤਿ ਦੇ ਦਰਸ਼ਨ ਕਰਦਾ ਹੈ:

*ਜਾਗਤਿ ਜੋਤ ਜਪੈ ਨਿਸਿ ਬਾਸੁਰ ਏਕੁ ਬਿਨਾ ਮਨ ਨੈਕ ਨ ਆਨੈ॥*
*ਪੂਰਨ ਪ੍ਰੇਮ ਪ੍ਰਤੀਤਿ ਸਜੈ ਬ੍ਰਤ, ਗੋਰ ਮੜ੍ਹੀ ਮਟ ਭੂਲ ਨ ਮਾਨੈ॥*

*(ਦਸਮ ਗ੍ਰੰਥ)*

ਇਸੇ ਕਰਕੇ ਆਪ ਨੇ ਇਨਸਾਨੀ ਏਕਤਾ ਉੱਤੇ ਬਹੁਤ ਜ਼ੋਰ ਦਿੱਤਾ ਤੇ ਧਰਮ-ਕਰਮ ਦੀ ਏਕਤਾ ਨੂੰ ਵੀ ਪਛਾਣਨ ਦੀ ਤਾਕੀਦ ਕੀਤੀ। ਇਹੋ ਹੀ ਇਕ ਸਾਰਥਕ ਵਿਧੀ ਸੀ ਜਿਸ ਨਾਲ 'ਸਰਬੱਤ ਦੇ ਭਲੇ' ਦਾ ਮਿਸ਼ਨ ਪੂਰਾ ਹੋ ਸਕਦਾ ਸੀ। ਈਸਾਈ ਚਿੰਤਨ ਵਿਚ 'ਪ੍ਰੇਮ ਹੀ ਰੱਬ' (Love is God) ਦਾ ਖਿਆਲ ਦਿੱਤਾ ਗਿਆ ਹੈ ਤੇ ਬਹੁਤੇ ਲੋਕ ਇਉਂ ਹੀ ਸਮਝਦੇ ਹਨ ਇਕ ਇਹ ਵਿਚਾਰ ਪੱਛਮ ਵੱਲੋਂ ਹੀ ਇਧਰ ਆਇਆ ਹੈ, ਪਰ ਗੁਰੂ ਦਸਮੇਸ਼ ਜੀ ਦੀ ਬਾਣੀ ਦੇ ਅਧਿਐਨ ਤੋਂ ਸਪੱਸ਼ਟ ਹੈ ਕਿ ਉਨ੍ਹਾਂ ਪਰਮੇਸ਼ਰ ਨੂੰ ਪ੍ਰੇਮ ਰੂਪ ਹੋ ਕੇ ਸਾਰੇ ਵਿਚਰਦਾ ਦੱਸਿਆ ਤੇ ਪ੍ਰੇਮ ਦੁਆਰਾ ਹੀ ਉਸ ਨੂੰ ਪਾਉਣ ਦਾ ਮਾਰਗ ਦਰਸਾਇਆ ਹੈ। ਇਸ ਖ਼ਾਤਰ ਏਕਤਾਵਾਦੀ ਹੋਣਾ ਕੁਦਰਤੀ ਤੇ ਬਹੁਤ ਜ਼ਰੂਰੀ ਸੀ।

'ਅਕਾਲ ਉਸਤਤ' ਵਿਚ ਜਿੱਥੇ ਰੱਬੀ ਮਹਿਮਾ ਦਾ ਗਾਇਨ ਹੈ, ਉੱਥੇ ਕਰਮ-ਕਾਂਡੀ ਧਰਮਾਂ ਦੀ ਪੁਣ-ਛਾਣ ਵੀ ਬੜੀ ਨਿਧੜਕਤਾ ਤੇ ਨਿਪੁੰਨਤਾ ਨਾਲ ਕਰਨ ਉਪਰੰਤ ਚਾਰ ਕਬਿੱਤਾਂ ਵਿਚ ਜ਼ਿੰਦਗੀ ਦੀ ਏਕਤਾ ਤੇ ਧਰਮਾਂ ਦੀ ਏਕਤਾ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਦ੍ਰਿੜ੍ਹ ਕਰਾਈ ਗਈ ਹੈ। ਪਹਿਲੇ ਕਬਿੱਤ ਵਿਚ ਮਨੁੱਖੀ-ਏਕਤਾ ਦਾ ਪਾਠ ਪੜ੍ਹਾਉਂਦਿਆਂ ਇਉਂ ਸਮਝਾਇਆ ਹੈ ਕਿ ਸੰਨਿਆਸੀ, ਜੋਗੀ, ਜਤੀ, ਹਿੰਦੂ, ਤੁਰਕ ਜਾਂ ਸ਼ੀਆ-ਸੁੰਨੀ, ਕੋਈ ਭਿੰਨ-ਭੇਦ ਨਹੀਂ, ਸਭੇ ਪੰਜ ਤੱਤ ਦੇ ਪੁਤਲੇ ਅਤੇ ਪੰਜ ਗਿਆਨ-ਇੰਦਰਿਆਂ ਦੇ ਮਾਲਕ ਹਨ। ਇਹ 'ਮਾਨਸ ਕੀ ਜਾਤ' ਇੱਕ ਹੈ ਤੇ ਇਨ੍ਹਾਂ ਦਾ ਮਾਲਕ ਸਿਰਜਣਹਾਰ ਵੀ ਇੱਕੋ ਹੈ ਅਤੇ ਗਿਆਨ-ਦਾਤਾ ਗੁਰਦੇਵ ਵੀ ਜੋਤ ਸਰੂਪ ਇੱਕੋ ਇਕ ਹੈ:

*- ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ,*
*ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ॥*
*ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ*
*ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥*
*ਕਰਤਾ ਕਰੀਮ ਸੋਈ ਰਾਜਕ ਰਹੀਮ ਓਈ*
*ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ॥*
*ਏਕ ਹੀ ਹੀ ਸੇਵ ਸਭ ਹੀ ਕੋ ਗੁਰਦੇਵ ਏਕ*
*ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ॥੧੫॥੮੫॥* *(ਅਕਾਲ ਉਸਤਤ)*
*- ਆਦਿ ਅੰਤਿ ਏਕੈ ਅਵਤਾਰਾ॥*
*ਸੋਈ ਗੁਰੂ ਸਮਝਿਯਹੁ ਹਮਾਰਾ॥੯॥* *(ਚੌਪਈ ਪਾ:੧੦)*

ਦੂਜੇ ਕਬਿੱਤ ਵਿਚ ਸਤਿਗੁਰਾਂ ਇਹ ਸਮਝਾਇਆ ਹੈ ਕਿ ਦੇਹਰਾ ਮਸੀਤ ਜਾਂ ਪੂਜਾ ਨਮਾਜ਼ ਵਿਚ ਕੋਈ ਭਿੰਨ-ਭੇਦ ਨਹੀਂ। ਲੋਕਾਂ ਆਪਣੇ-ਆਪਣੇ ਸਿਦਕ ਤੇ ਸ਼ਰਧਾ ਅਨੁਸਾਰ ਉਸ ਦੇ ਧਰਮ-ਅਸਥਾਨ ਸਿਰਜੇ ਅਤੇ ਆਪਣੀ-ਆਪਣੀ ਭਾਵਨਾ ਮੁਤਾਬਕ ਉਸ ਦੀ ਭਗਤੀ ਜਾਂ ਬੰਦਗੀ ਕਰਨ ਦੀ ਵਿਧੀ ਅਪਣਾਈ ਹੈ। ਅੰਦਰਲੀ ਸਪਿਰਟ ਸਭ ਦੀ ਇਕ ਜੈਸੀ ਹੈ, ਉਸ ਵਿਚ ਰਤਾ ਫ਼ਰਕ ਨਹੀਂ। ਇਸ ਕਰਕੇ ਬਾਹਰਲੀ ਸੂਰਤ ਨੂੰ ਸਨਮੁਖ ਰੱਖ ਕੇ ਇਨ੍ਹਾਂ ਵਿਚ ਭਿੰਨ-ਭੇਦ ਕਰਨਾ ਜਾਂ ਕੋਈ ਫ਼ਰਕ ਮੰਨਣਾ ਠੀਕ ਨਹੀਂ। ਆਪ ਫੁਰਮਾਉਂਦੇ ਹਨ:

*ਦੇਹਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ*
*ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ॥*
*ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ*
*ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ॥*
*ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ*
*ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ॥*
*ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ*
*ਏਕ ਹੀ ਸਰੂਪ ਸਭੈ ਏਕ ਹੀ ਬਨਾਉ ਹੈ॥੧੬॥੮੬॥* *(ਅਕਾਲ ਉਸਤਤ)*

ਜਿਵੇਂ ਅੱਗ ਦੇ ਭਾਂਬੜ ਵਿੱਚੋਂ ਕਰੋੜਾਂ ਚੰਗਿਆੜੇ ਉੱਡਦੇ ਤੇ ਅਸਮਾਨ ਵਿਚ ਆਪਣੀ ਚਮਕ-ਦਮਕ ਦਿਖਾਉਂਦੇ ਹਨ ਪਰ ਹੁੰਦੇ ਸਭ ਅੱਗ ਦਾ ਰੂਪ ਹੀ ਹਨ; ਜਿਵੇਂ ਸਾਗਰ ਵਿਚ ਅਨੇਕ ਤਰੰਗਾਂ, ਲਹਿਰਾਂ ਹਨ, ਪਰ ਹੁੰਦਾ ਸਭ ਪਾਣੀ ਹੀ ਹੈ, ਜਿਵੇਂ ਧਰਤੀ ਤੋਂ ਉੱਡਣ ਵਾਲੇ ਮਿੱਟੀ ਦੇ ਜ਼ੱਰੇ ਪੌਣ ਨਾਲ ਖੇਡਦੇ-ਖੇਡਦੇ ਉੱਚੇ ਗਗਨਾਂ ਨੂੰ ਵੀ ਜਾ ਛੂੰਹਦੇ ਹਨ, ਪਰ ਅੰਤ ਸਭ ਧਰਤੀ-ਮਾਤਾ ਦੀ ਗੋਦ ਵਿਚ ਆ ਸਮਾਉਂਦੇ ਹਨ, ਇਸੇ ਤਰ੍ਹਾਂ ਸਾਰੀ ਕਾਇਨਾਤ, ਸਾਰਾ ਪਸਾਰਾ ਉਸ ਪਰਮ-ਜੋਤ ਦਾ ਲਿਸ਼ਕਾਰਾ ਹੈ ਤੇ ਅੰਤ ਇਸ ਨੇ ਉਸੇ ਵਿਚ ਅਭੇਦ ਹੋ ਜਾਣਾ ਹੈ। ਜਿਸ ਨੇ ਇਹ ਰਹੱਸ ਪਾ ਲਿਆ ਹੈ, ਉਹ ਕੋਈ ਭਰਮ-ਭੇਦ ਨਹੀਂ ਕਰਦਾ ਸਗੋਂ ਸਭ ਨਾਲ ਪਿਆਰ ਕਰਦਾ ਹੈ:

*ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ*
*ਨਿਆਰੇ ਨਿਆਰੇ ਹੁਇ ਕੈ ਫੇਰਿ ਆਗ ਮੈ ਮਿਲਾਹਿੰਗੇ॥*
*ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ*
*ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਿੰਗੇ॥*
*ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈਂ*
*ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਿੰਗੇ॥*
*ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੁਇ,*
*ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਿੰਗੇ॥* *(ਅਕਾਲ ਉਸਤਤ)*

ਅਜਿਹੀ ਦ੍ਰਿਸ਼ਟੀ ਵਾਲੇ ਭਾਈ ਘਨ੍ਹੱਈਆ ਜੀ ਵਾਂਗ ਆਪਣੇ ਪ੍ਰਭੂ ਨੂੰ ਇਨਸਾਨ

ਮਾਤਰ ਵਿਚ ਤੱਕ ਕੇ ਪ੍ਰੇਮ-ਪਿਆਰ ਦਾ ਵਰਤਾਰਾ ਕਰਦੇ ਅਤੇ ਆਪਣੇ ਆਪ ਅਤੇ ਆਲੇ-ਦੁਆਲੇ ਨੂੰ ਸਦਾ ਖੁਸ਼ੀਆਂ ਵੰਡਦੇ ਹਨ। ਉਨ੍ਹਾਂ ਲਈ ਕੋਈ ਵੀ ਬਿਗਾਨਾ ਨਹੀਂ। ਹਿੰਦੂ, ਤੁਰਕ ਤਾਂ ਕੀ ਬਲਕਿ ਤਮਾਮ ਜੀਵ-ਜੰਤੂ ਵੀ ਉਨ੍ਹਾਂ ਨੂੰ ਪਰਮ-ਜੋਤ ਦੇ ਕ੍ਰਿਸ਼ਮੇ ਦਿੱਸਦੇ ਹਨ:

*ਬਿਸਰਿ ਗਈ ਸਭ ਤਾਤਿ ਪਰਾਈ॥...*
*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥*

*(ਪੰਨਾ ੧੨੯੯)*

ਭਾਈ ਨੰਦ ਲਾਲ ਜੀ ਨੇ ਆਖਿਆ ਹੈ ਕਿ ਬ੍ਰਾਹਮਣ ਬੁੱਤਾਂ ਦਾ ਮੁਸ਼ਤਾਕ ਹੈ ਤੇ ਮੋਮਨ ਖਾਨ ਕਹਾਉਂਦਾ ਹੈ, ਪਰ ਸਾਨੂੰ ਤਾਂ ਹਰ ਪਾਸੇ ਮੁਹੱਬਤ ਦਾ ਪਿਆਲਾ ਹੀ ਛਲਕਦਾ ਦਿੱਸਦਾ ਹੈ:

*ਬ੍ਰਹਮਨ ਮੁਸ਼ਤਾਕਿ ਬੁੱਤ, ਜ਼ਾਹਿਦ ਫ਼ਿਦਾਇ ਖ਼ਾਨਕਾਹ।*
*ਹਰ ਕੁਜਾ, ਜਾਮਿ ਮੁਹੱਬਤ, ਦੀਦਾਅਮ ਸਰਸ਼ਾਰ ਹਸੋਇ॥੬॥* *(ਗ਼ਜ਼ਲ ੬)*

ਦਸਮੇਸ਼ ਜੀ ਦਾ ਫੁਰਮਾਨ ਵੀ ਇਸੇ ਅਭੇਦਤਾ ਤੇ ਸਮਤਾ ਦਾ ਬਖਾਨ ਕਰਦਾ ਹੈ:

*ਜਾ ਤੇ ਛੂਟਿ ਗਯੋ ਭ੍ਰਮ ਉਰ ਕਾ॥*
*ਤਿਹ ਆਗੈ ਹਿੰਦੂ ਕਿਆ ਤੁਰਕਾ॥੧੯॥* *(ਦਸਮ ਗ੍ਰੰਥ)*

ਗੁਰੂ ਸਾਹਿਬ ਜ਼ਿੰਦਗੀ ਦੇ ਸਰਬਪੱਖੀ ਵਿਕਾਸ ਲਈ ਵਚਨਬੱਧ ਸਨ। ਉਨ੍ਹਾਂ ਖ਼ੁਦ ਇਹ ਗੱਲ ਵੀ ਦੁਹਰਾਈ ਹੈ ਕਿ ਜਦੋਂ ਕੋਈ ਕੰਮ ਹੋਰ ਹੀਲਿਆਂ ਤੋਂ ਲੰਘ ਜਾਵੇ ਤਾਂ ਹੀ ਕਿਰਪਾਨ ਦੇ ਦਸਤੇ ਉੱਤੇ ਹੱਥ ਰੱਖਣਾ ਜਾਇਜ਼ ਹੈ। ਇਸ ਦਾ ਸਾਫ ਤੇ ਸਪੱਸ਼ਟ ਭਾਵ ਇਹ ਹੈ ਕਿ ਪਹਿਲੇ ਸਾਰੇ ਸ਼ਾਂਤਮਈ ਸਾਧਨ ਵਰਤੋਂ ਵਿਚ ਲਿਆਂਦੇ ਜਾਣ, ਜੇਕਰ ਕੋਈ ਚਾਰਾ ਨਾ ਚੱਲੇ ਤਾਂ ਹੀ ਤੇਗ ਨੂੰ ਧੂਹਣਾ ਬਣਦਾ ਹੈ। ਇਤਿਹਾਸ ਤੋਂ ਪ੍ਰਗਟ ਹੈ ਕਿ ਉਨ੍ਹਾਂ ਆਪ ਹਮਲਾਵਰ ਹੋ ਕੇ ਲੜਾਈ ਨਹੀਂ ਲੜੀ, ਸਗੋਂ ਕੇਵਲ ਸੁਰੱਖਿਆ ਖ਼ਾਤਰ ਹੀ ਹਥਿਆਰ ਉਠਾਏ। ਸੋ ਜੰਗ-ਯੁੱਧ ਉਨ੍ਹਾਂ ਦਾ ਮਨ-ਇੱਛਤ ਪ੍ਰੋਗਰਾਮ ਨਹੀਂ ਸੀ, ਕੇਵਲ ਸਮੇਂ ਦੀ ਲੋੜ ਸੀ। ਕਿਤੇ-ਕਿਤੇ ਇਹ ਖ਼ਿਆਲ ਵੀ ਪ੍ਰਚਾਰਿਆ ਗਿਆ ਹੈ ਕਿ ਉਹ ਮੁਸਲਮਾਨਾਂ ਦੇ ਵੈਰੀ ਸਨ। ਇਹ ਗੱਲ ਵੀ ਬੇ-ਬੁਨਿਆਦ ਹੀ ਹੈ। ਉਨ੍ਹਾਂ ਦਾ ਕਿਸੇ ਨਾਲ ਵੈਰ ਨਹੀਂ ਸੀ। ਸਤਿਗੁਰੂ-ਚਰਿਤਰ ਦਾ ਇਹ ਵਿਸ਼ੇਸ਼ ਗੁਣ ਹੈ ਕਿ ਉਹ ਨਿਰਭਉ-ਨਿਰਵੈਰ ਹੈ:

*ਸਤਿਗੁਰ ਪੁਰਖੁ ਅਗੰਮੁ ਹੈ ਨਿਰਵੈਰੁ ਨਿਰਾਲਾ।*
*ਜਾਣਹੁ ਧਰਤੀ ਧਰਮ ਕੀ ਸਚੀ ਧਰਮਸਾਲਾ।*

*(ਵਾਰ ੩੪:੧)*

ਇਸ ਦਾ ਇਤਿਹਾਸਿਕ ਪ੍ਰਮਾਣ ਵੀ ਸਾਡੇ ਸਾਹਮਣੇ ਹੈ ਕਿ ਉਨ੍ਹਾਂ ਭਾਈ ਘਨੱ੍ਹਈਆ ਜੀ ਨੂੰ ਹਰ ਘਾਇਲ ਜ਼ਖ਼ਮੀ ਨੂੰ ਪਾਣੀ ਪਿਲਾਉਣ ਲਈ ਸ਼ਾਬਾਸ਼ ਦਿੰਦਿਆਂ, ਨਾਲ ਮਲ੍ਹਮ ਦੀ ਡੱਬੀ ਵੀ ਦਿੱਤੀ ਕਿ ਬਿਨਾਂ ਕਿਸੇ ਭੇਦ-ਭਾਵ ਦੇ ਹਰ ਜ਼ਖ਼ਮੀ ਦੇ

ਜ਼ਖ਼ਮਾਂ ਨੂੰ ਮਲ੍ਹਮ ਵੀ ਲਾਈ ਜਾਵੇ।

ਇਸ ਤੋਂ ਬਿਨਾਂ ਅਨੇਕਾਂ ਮੁਸਲਮਾਨ ਆਪ ਦੇ ਮਿੱਤਰ ਤੇ ਅਨਿੰਨ ਸ਼ਰਧਾਲੂ ਵੀ ਸਨ, ਜਿਨ੍ਹਾਂ ਵਿਚ ਭੀਖਨ ਸ਼ਾਹ, ਕਾਜ਼ੀ ਸਲਾਰੁਦੀਨ, ਨਿਹੰਗ ਖਾਂ, ਆਲਮ ਖਾਂ, ਨਬੀ ਖਾਂ, ਗਨੀ ਖਾਂ, ਸੈਦ ਬੇਗ, ਇਬਰਾਹੀਮ ਖਾਂ, ਹਾਜੀ ਚਰਾਗ ਸ਼ਾਹ ਅਜਨੇਰੀਆ, ਕਾਜ਼ੀ ਪੀਰ ਮੁਹੰਮਦ ਸਲੋਹ ਵਾਲਾ, ਇਨਾਯਤ ਅਲੀ ਨੂਰਪੁਰੀਆ, ਸੁਬੇਗ ਸ਼ਾਹ ਹਲਵਾਰੀਆ, ਹਸਨ ਅਲੀ ਮੋਨੂਮਾਜਰੀਆ- ਆਦਿ ਪ੍ਰਸਿੱਧ ਹਨ, ਜਿਨ੍ਹਾਂ ਸਤਿਗੁਰਾਂ ਨੂੰ ਦਿਲੋਂ-ਮਨੋਂ ਪਿਆਰ ਕੀਤਾ ਤੇ ਸੰਕਟ ਸਮੇਂ ਵੀ ਆਪ ਦਾ ਸਾਥ ਦਿੱਤਾ। ਸੋ ਮਾਨਸ ਕੀ ਜਾਤਿ ਇਕ ਮੰਨਣ ਵਾਲਾ ਕਿਸੇ ਨਾਲ ਦਵੈਤ ਜਾਂ ਵੈਰ-ਵਿਰੋਧ ਕਰ ਹੀ ਨਹੀਂ ਸਕਦਾ। ਉਹ ਪ੍ਰੀਤ-ਪੈਗ਼ੰਬਰ ਹੁੰਦਾ ਹੋਇਆ ਸਭ ਨੂੰ ਆਪਣੀ ਪਿਆਰ-ਗਲਵਕੜੀ ਵਿਚ ਲੈ ਕੇ ਹੀ ਪ੍ਰਸੰਨ ਹੁੰਦਾ ਹੈ। ਇਸੇ ਲਈ ਭਾਈ ਨੰਦ ਲਾਲ ਜੀ ਨੇ ਲਿਖਿਆ ਹੈ:

*ਖ਼ਾਲਿਸੋ ਬੇ-ਕੀਨਾ ਗੁਰ ਗੋਬਿੰਦ ਸਿੰਘ*
*ਹੱਕ ਹੱਕ ਆਈਨਾ ਗੁਰ ਗੋਬਿੰਦ ਸਿੰਘ॥੧੨੪॥...*
*ਕਾਦਿਰਿ ਹਰ ਕਾਰ ਗੁਰ ਗੋਬਿੰਦ ਸਿੰਘ*
*ਬੇਕਸਾਂ-ਰਾ ਯਾਰ ਗੁਰ ਗੋਬਿੰਦ ਸਿੰਘ॥੧੩੬॥* *(ਗੰਜਨਾਮਾ)*

ਅੱਜ ਇਸ ਸਮਦ੍ਰਿਸ਼ਟੀ ਤੇ ਸਰਬ-ਸਾਂਝੀਵਾਲਤਾ ਦੀ ਪਹਿਲੇ ਨਾਲੋਂ ਵਧੇਰੇ ਲੋੜ ਹੈ ਕਿਉਂਕਿ ਰਾਜਨੀਤਿਕ ਖਿਲਾੜੀਆਂ ਲੋਕਤੰਤਰ, ਸੈਕੂਲਰਇਜ਼ਮ ਤੇ ਸੋਸ਼ਲਿਜ਼ਮ ਵਰਗੇ ਉੱਚ-ਆਦਰਸ਼ਾਂ ਨੂੰ ਆਪਣੇ ਛਲ-ਫਰੇਬ ਤੇ ਕੁਟਿਲ ਨੀਤੀ ਨਾਲ ਇਤਨਾ ਧੁੰਦਲਾ ਤੇ ਮਲੀਨ ਕਰ ਦਿੱਤਾ ਹੈ ਕਿ ਕੋਈ ਸ਼ੁੱਧ ਸੱਭਿਆਚਾਰ ਦਾ ਅਸਥਾਨ ਹੀ ਨਹੀਂ ਰਿਹਾ। ਮਨੁੱਖ ਇਤਨਾ ਸਵਾਰਥੀ ਹੋ ਨਿਬੜਿਆ ਹੈ ਕਿ ਉਹ ਹਰ ਖੇਤਰ ਵਿਚ ਖੁਦਗਰਜ਼ੀ ਦਾ ਸ਼ਿਕਾਰ ਹੈ। ਵੋਟ ਲੈਣ ਖ਼ਾਤਰ ਜਾਤ-ਪਾਤ ਦੇ ਵਿਤਕਰੇ ਤੇ ਛੋਟੇ ਵੱਡੇ ਦੇ ਟਕਰਾਉ, ਵਰਤਮਾਨ ਕੂਟਨੀਤੀ ਦਾ ਜ਼ਰੂਰੀ ਭਾਗ ਹਨ। ਵਾਦਪ੍ਰਸਤੀ ਜਾਂ ਕੌਮਪ੍ਰਸਤੀ ਵੀ ਉਸ ਨੂੰ ਸੰਕੀਰਣ ਬਣਾਉਂਦੀ ਗਈ ਹੈ; ਕਿਸੇ ਨੂੰ ਮਨੁੱਖੀ ਕਲਚਰ ਦਾ ਕੋਈ ਅਹਿਸਾਸ ਨਹੀਂ ਰਿਹਾ। ਸ਼ਾਇਰ ਸੱਚ ਕਹਿੰਦਾ ਹੈ:

*ਨ ਮੁਹੱਬਤ ਨ ਮੁਰੱਵਤ ਨਾ ਖਲੂਸ*
*ਸ਼ਰਮਿੰਦਾ ਹੂੰ ਇਸ ਦੌਰ ਕਾ ਇਨਸਾਂ ਹੋ ਕਰ।*

*ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ* ਦਾ ਸੰਦੇਸ਼ ਦੇਣ ਵਾਲੇ ਗੁਰੂ ਦਾ ਇੱਕੋ-ਇੱਕ ਮਨੋਰਥ ਸੀ ਕਿ ਤਮਾਮ ਮਨੁੱਖਤਾ ਪ੍ਰੀਤਿ-ਧਾਗੇ ਵਿਚ ਪਰੋਈ ਜਾਵੇ ਤੇ ਪ੍ਰੇਮ-ਪਿਆਰ ਹੀ ਸਭ ਦਾ ਮਜ਼੍ਹਬ ਤੇ ਸਭ ਦੀ ਰਾਜਨੀਤੀ ਹੋਵੇ ਤਾਂ ਹੀ ਅਜੋਕਾ ਮਾਨਵ, ਆਪਣੇ ਸਿਰਜੇ ਸੰਕਟ ਵਿੱਚੋਂ ਨਿਕਲ ਸਕਦਾ ਹੈ। ਲੋੜ ਹੈ, ਉਸ ਪ੍ਰੀਤਿ ਪੈਗ਼ੰਬਰ ਦੇ ਪੈਗ਼ਾਮ ਨੂੰ ਪਛਾਨਣ ਦੀ!

■

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਨੈਤਿਕ ਸਾਧਨਾ

*-ਡਾ. ਇੰਦਰਜੀਤ ਸਿੰਘ ਵਾਸੂ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਿੱਖਾਂ ਦੇ ਦਸਵੇਂ ਗੁਰੂ ਹੋਏ ਹਨ ਜਿਨ੍ਹਾਂ ਨੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਰਾਹੀਂ ਅਰੰਭੇ ਨਾਨਕ ਨਿਰਮਲ ਪੰਥ ਨੂੰ ਖਾਲਸਾ ਪੰਥ ਦੇ ਰੂਪ ਵਿਚ ਸੰਪੂਰਨਤਾ ਤਕ ਪਹੁੰਚਾਇਆ। ਉਨ੍ਹਾਂ ਦੀ ਸ਼ਖ਼ਸੀਅਤ ਸਮੁੱਚੀ ਮਾਨਵਤਾ ਲਈ ਇਕ ਆਦਰਸ਼ਕ ਸ਼ਖ਼ਸੀਅਤ ਹੈ ਜਿਸ ਵਿਚ ਇਕ ਪਰਮ ਮਨੁੱਖ ਦੇ ਸਾਰੇ ਗੁਣ ਸਮਾਏ ਹੋਏ ਹਨ। ਉਨ੍ਹਾਂ ਦਾ ਸਮੁੱਚਾ ਜੀਵਨ ਅਮਨ ਤੇ ਅਸੂਲ-ਪ੍ਰਸਤ ਅਤੇ ਜ਼ਿੰਦਗੀ ਮਨੁੱਖੀ ਨੈਤਿਕਤਾ ਦੀ ਤਸਵੀਰ ਪੇਸ਼ ਕਰਦੀ ਹੈ।

ਨੈਤਿਕਤਾ ਦੇ ਖ਼ੇਤਰ ਵਿਚ ਨੇਕੀ-ਬਦੀ, ਸੱਚ-ਝੂਠ, ਉੱਚਿਤ-ਅਨੁਚਿਤ ਆਦਿ ਪੱਖਾਂ ਦੀ ਚਰਚਾ ਕੀਤੀ ਜਾਂਦੀ ਹੈ। ਨੈਤਿਕਤਾ ਸ਼ਬਦ ਸੰਸਕ੍ਰਿਤ ਦੇ ਸ਼ਬਦ 'ਨੀਤੀ' ਦਾ ਹੀ ਨਿਕਸਿਤ ਰੂਪ ਹੈ ਜੋ 'ਨੀ' ਧਾਤੂ ਤੋਂ ਉਪਜਿਆ ਹੈ; ਜਿਸ ਦੇ ਅਰਥ ਹਨ- 'ਲੈ ਜਾਣਾ ਜਾਂ ਅਗਵਾਈ ਕਰਨਾ'। ਜੋ ਜੀਵਨ ਵਿਚ ਮਨੁੱਖ ਦੀ ਅਗਵਾਈ ਕਰੇ, ਉਸ ਨੂੰ ਕਿਸੇ ਆਦਰਸ਼ ਪ੍ਰਾਪਤੀ ਵੱਲ ਲੈ ਜਾਵੇ, ਉਹ ਨੈਤਿਕਤਾ ਅਖਵਾਉਂਦੀ ਹੈ। ਪੰਜਾਬੀ ਵਿਚ ਨੈਤਿਕਤਾ ਲਈ 'ਸਦਾਚਾਰ' ਸ਼ਬਦ ਪ੍ਰਚਲਿਤ ਹੈ। ਜਿਸ ਦੇ ਅਰਥ 'ਮਹਾਨ ਕੋਸ਼' ਅਨੁਸਾਰ ਸ਼ੁੱਭ ਜਾਂ ਚੰਗਾ ਆਚਾਰ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਮੁੱਚਾ ਜੀਵਨ ਤੇ ਰਚਨਾਵਾਂ (ਜਾਪੁ ਸਾਹਿਬ, ਅਕਾਲ ਉਸਤਤ, ਬਚਿਤ੍ਰ ਨਾਟਕ, ਸ਼ਬਦ ਹਜ਼ਾਰੇ, ਜ਼ਫ਼ਰਨਾਮਾ ਆਦਿ) ਮਾਨਵਵਾਦ, ਆਸ਼ਾਵਾਦ, ਸੰਘਰਸ਼, ਸਚਿਆਈ, ਨਿਰਭੈਤਾ, ਸ੍ਵੈ-ਕਾਬੂ, ਇਕਸਾਰਤਾ, ਬੰਦਗੀ ਤੇ ਪ੍ਰੇਮ ਆਦਿ ਨੈਤਿਕ ਕਦਰਾਂ-ਕੀਮਤਾਂ ਨੂੰ ਸਥਾਪਿਤ ਕਰਦੀਆਂ ਹਨ। ਉਨ੍ਹਾਂ ਦੀਆਂ ਰਚਨਾਵਾਂ ਦੇ ਅਧਿਐਨ ਤੋਂ ਹੇਠ ਲਿਖੇ ਪੱਖ ਅਧਿਐਨ ਦਾ ਕੇਂਦਰ ਬਣਦੇ ਹਨ:

੧. ਪ੍ਰਭੂ ਦੇ ਸੰਕਲਪ ਦੀ ਨਵ-ਵਿਆਖਿਆ ਦੇ ਦੂਰ-ਰਸ ਦਾ ਪ੍ਰਭਾਵ
੨. ਵੱਖ-ਵੱਖ ਧਰਮਾਂ ਦੇ ਸੱਭਿਆਚਾਰਾਂ ਦੀ ਪ੍ਰਫੁਲਤਾ
੩. ਨੈਤਿਕਤਾ ਦਾ ਖੰਡੇਧਾਰ ਮਾਰਗ
੪. ਅਧਿਆਤਮਵਾਦ ਤੇ ਨੈਤਿਕਤਾ
੫. ਸਦਾਚਾਰਕ ਗੁਣਾਂ ਦੀ ਪ੍ਰੇਰਨਾ
੬. ਸਿੱਖ ਰਹਿਤ ਮਰਯਾਦਾ: ਸਿੱਖ ਨੈਤਿਕਤਾ ਦੀ ਪ੍ਰਤੀਕ
੭. ਪ੍ਰਮੁੱਖ ਪੰਜ ਨੈਤਿਕ ਕੀਮਤਾਂ
੮. ਜੰਗਾਂ ਸਮੇਂ ਨੈਤਿਕਤਾ ਦਾ ਪ੍ਰਦਰਸ਼ਨ
੯. ਨੈਤਿਕ ਵਿਅਕਤੀ ਦਾ ਚਿੱਤਰ 'ਖਾਲਸਾ'

ਉਪਰੋਕਤ ਪੱਖਾਂ ਦੇ ਵਰਣਨ ਦੁਆਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਨੈਤਿਕ

*੧੦੦੦, ਅਰਬਨ ਅਸਟੇਟ, ਫ਼ਗਵਾੜਾ। ਮੋ: +੯੧੯੦੫੬੩-੬੦੭੬੩

ਸਾਧਨਾ ਦੀ ਸਮੁੱਚੀ ਰੂਪ-ਰੇਖਾ ਦੇ ਦਰਸ਼ਨ ਹੁੰਦੇ ਹਨ। ਇਨ੍ਹਾਂ ਨੈਤਿਕ ਪੱਖਾਂ ਦਾ ਸਿਲਸਿਲੇਵਾਰ ਵਰਣਨ ਇਸ ਪ੍ਰਕਾਰ ਹੈ:-

੧. ਪ੍ਰਭੂ ਦੇ ਸੰਕਲਪ ਦੀ ਨਵ-ਵਿਆਖਿਆ ਦੇ ਦੂਰ-ਰਸ ਦਾ ਪ੍ਰਭਾਵ:- ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਰਮਾਤਮਾ ਨੂੰ ਅਕਾਲ ਤੇ ਮਹਾਂਕਾਲ ਦੇ ਰੂਪ ਵਿਚ ਸੰਕਲਪ ਕੀਤਾ। ਉਨ੍ਹਾਂ ਨੇ ਕਾਲ ਨੂੰ ਕਰਤਾਰ ਅਥਵਾ ਸ੍ਰਿਸ਼ਟੀ ਦਾ ਸਿਰਜਣਹਾਰ ਤੇ ਭੰਜਨਹਾਰ ਆਖਿਆ, ਕਿਉਂਕਿ ਜਿੱਥੇ ਉਹ ਜੀਵਨ ਦਾ ਅੰਤ ਕਰਦਾ ਹੈ, ਉੱਥੇ ਇਹ ਜੀਵਨ ਦਾ ਅਰੰਭ ਵੀ ਕਰਦਾ ਹੈ। ਜਾਪੁ ਸਾਹਿਬ ਵਿਚ ਉਨ੍ਹਾਂ ਨੇ ਆਖਿਆ ਪਰਮਾਤਮਾ ਜਿੱਥੇ ਕਾਲ ਤੋਂ ਰਹਿਤ ਹੈ, ਉੱਥੇ ਇਹ ਕਿਰਪਾ ਦਾ ਵੀ ਸਰੂਪ ਹੈ। ਇਸ ਸੰਬੰਧ ਵਿਚ ਉਨ੍ਹਾਂ ਦੇ ਕਥਨ ਇਸ ਪ੍ਰਕਾਰ ਹਨ:

*ਕੇਵਲ ਕਾਲਈ ਕਰਤਾਰ॥*
*ਆਦਿ ਅੰਤ ਅਨੰਤ ਮੂਰਤਿ ਗੜ੍ਹਨ ਭੰਜਨਹਾਰ।*

*(ਤਿਲੰਗ ਕਾਫੀ ਪਾਤਿਸਾਹੀ ੧੦)*

*ਨਮਸਤ੍ਵੰ ਅਕਾਲੇ॥ ਨਮਸਤ੍ਵੰ ਕ੍ਰਿਪਾਲੇ॥* *(ਜਾਪੁ ਸਾਹਿਬ)*

ਗੁਰੂ ਸਾਹਿਬ ਦੇ ਚਿੰਤਕ ਵਿਚ ਸਥਾਨ ਦੀ ਥਾਂ 'ਤੇ, ਕਾਲ ਤੇ ਬਲ ਵੱਧ ਜਾਣ ਕਰਕੇ ਮਨੁੱਖ ਦੇ ਜੀਵਨ ਵਿਚ ਸਥਿਤੀ ਦੀ ਥਾਂ ਗਤੀ, ਸਥਾਨ ਦੀ ਥਾਂ ਇਤਿਹਾਸ, ਸਥਾਪਨਾ ਦੀ ਥਾਂ ਪਰਿਵਰਤਨ, ਸ਼ਾਂਤੀ ਦੀ ਥਾਂ ਸੰਘਰਸ਼, ਪਰੰਪਰਾ ਦੀ ਥਾਂ ਕ੍ਰਾਂਤੀ ਨੂੰ ਪ੍ਰਥਮਤਾ ਪ੍ਰਾਪਤ ਹੋਈ। ਪਰਮਾਤਮਾ ਨੂੰ ਅਕਾਲ ਕਹਿ ਕੇ ਉਸ ਨੂੰ ਕਾਲ ਵਿਚ ਉਤਪੰਨ ਦੱਸਣ ਵਾਲੇ ਸਥਾਪਿਤ ਧਰਮਾਂ, (ਅਵਤਾਰਵਾਦ) ਤੋਂ ਉਚੇਰਾ ਕਰ ਦਿੱਤਾ। ਇਸ ਨਾਲ ਕਿਸੇ ਵੀ ਧਰਮ ਦਾ ਸਦੀਵੀ ਸਤਿ ਦੀ ਪ੍ਰਤੀਨਿਧਤਾ ਦਾ ਹੱਕ ਖਤਮ ਹੋ ਗਿਆ। ਅਥਵਾ ਕਿਸੇ ਵੀ ਧਰਮ ਦੀ ਅੰਤਿਮਤਾ ਦੇ ਸੰਕਲਪ ਦਾ ਨਕਾਰਨ ਹੋ ਗਿਆ ਅਤੇ ਸਾਰੇ ਧਰਮ ਆਪੋ-ਆਪਣੇ ਪ੍ਰਸੰਗ ਵਿਚ ਆਪੋ-ਆਪਣੀ ਥਾਂ ਸੱਚੇ ਹੋ ਗਏ, ਨਾਲ ਹੀ ਕਿਸੇ ਕੌਮ ਦੇ ਰੱਬ ਦੁਆਰਾ ਵਿਸ਼ੇਸ਼ ਤੌਰ 'ਤੇ ਚੁਣੇ ਜਾਣ ਦੀ ਮਨੌਤ ਦਾ ਖੰਡਨ ਹੋ ਗਿਆ। ਇਹ ਦੋਵੇਂ ਸੰਕਲਪ ਮੁਗ਼ਲਾਂ ਦੀ ਦਮਨਕਾਰੀ ਨੀਤੀ ਦਾ ਅਨਿੱਖੜ੍ਹ ਅੰਗ ਸਨ ਅਤੇ ਉਹ ਸੱਭਿਆਚਾਰਕ ਅਨੇਕਤਾ ਨੂੰ ਮਿਟਾ ਕੇ ਸੱਭਿਆਚਾਰਕ ਅਨੁਰੂਪਤਾ ਨੂੰ ਭਾਰਤ ਦੀਆਂ ਦੂਜੀਆਂ ਕੌਮਾਂ 'ਤੇ ਲਾਗੂ ਕਰਨਾ ਚਾਹੁੰਦੇ ਸਨ।

੨. ਵੱਖ-ਵੱਖ ਧਰਮਾਂ ਤੇ ਸੱਭਿਆਚਾਰਾਂ ਦੀ ਪ੍ਰਫ਼ੁੱਲਤਾ:- ਗੁਰੂ ਜੀ ਨੇ ਆਪਣੇ ਧਰਮ 'ਤੇ ਗੌਰਵ ਕਰਨ ਦੀ ਪ੍ਰੇਰਨਾ ਕੀਤੀ ਤੇ ਨਾਲ ਹੀ ਦੂਜੇ ਧਰਮਾਂ ਨੂੰ ਮੰਦਾ ਕਹਿਣ ਦੀ ਵਿਰੋਧਤਾ ਕੀਤੀ। ਉਨ੍ਹਾਂ ਅਨੁਸਾਰ ਸਮੁੱਚੀ ਇਨਸਾਨੀਅਤ ਇਕ ਸਮਾਨ ਹੈ। ਸਾਰੇ ਧਰਮਾਂ ਦੀ ਅਨੇਕਤਾ ਪ੍ਰਫੁੱਲਤਾ ਹੋਣੀ ਚਾਹੀਦੀ ਹੈ। ਵੱਖ-ਵੱਖ ਧਰਮ ਵੱਖ-ਵੱਖ ਸੱਭਿਆਚਾਰਾਂ ਦੇ ਪ੍ਰਤੀਨਿਧ ਹਨ, ਜਿਨ੍ਹਾਂ ਦੀ ਸੁਰੱਖਿਅਤਾ ਵਿਚ ਮਨੁੱਖੀ ਜਾਤ ਦੀ ਪ੍ਰਫੁੱਲਤਾ ਦਾ ਭੇਦ ਛੁਪਿਆ ਹੋਇਆ ਹੈ। ਧਰਮਾਂ ਦੀ ਵੰਨ-ਸੁਵੰਨਤਾ, ਮੰਦਰਾਂ-ਮਸੀਤਾਂ ਦੇ ਪੂਜਾ ਅਸਥਾਨ ਵੱਖ-ਵੱਖ ਫਿਰਕਿਆਂ ਦੇ ਵੰਨ-ਸੁਵੰਨੇ ਸੱਭਿਆਚਾਰ ਨੂੰ ਹੀ ਪ੍ਰਗਟ ਕਰਦੇ ਹਨ। ਇਨ੍ਹਾਂ ਨੂੰ ਮੰਨਣ ਵਾਲਾ ਮਾਨਵ ਪੰਜ ਤੱਤਾਂ ਦਾ ਪੁਤਲਾ ਹੈ ਜੋ

ਆਪਣੀ ਸਰੀਰਕ ਬਣਤਰ ਤੇ ਦਿੱਖ ਵਜੋਂ ਇਕੋ ਜਿਹੀ ਪ੍ਰਕਿਰਤੀ ਤੇ ਸਰੂਪ ਦਾ ਧਾਰਨੀ ਹੈ ਜਿਵੇਂ:

*ਦੇਹਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ*
*ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ॥*
*ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ*
*ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ॥*
*ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ*
*ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ॥*
*ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ*
*ਏਕ ਹੀ ਸਰੂਪ ਸਭੈ ਏਕ ਹੀ ਬਨਾਉ ਹੈ॥* *(ਅਕਾਲ ਉਸਤਤ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਨੁੱਖੀ ਏਕਤਾ ਦੇ ਆਦਰਸ਼ ਨੂੰ ਸਾਕਾਰ ਕਰਨ ਲਈ ਮਨੁੱਖਾਂ ਦੇ ਨਾਮ ਤੇ ਰੂਪਾਂ ਤੋਂ ਪਾਰਗਾਮੀ ਹੋਣ ਦੀ ਪ੍ਰੇਰਨਾ ਕੀਤੀ ਤੇ ਮਨੁੱਖਤਾ ਅੰਦਰ ਵਿਦਮਾਨ ਪਰਮਾਤਮਾ ਜੋਤ ਨੂੰ ਪਛਾਨਣ ਲਈ ਪ੍ਰੇਰਨਾ ਕੀਤੀ, ਜਿਵੇਂ:

*ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ*
*ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ॥*
*ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ*
*ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥* *(ਅਕਾਲ ਉਸਤਤ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਉਨ੍ਹਾਂ ਦੇ ਸਾਜੇ ਖਾਲਸਾ-ਪੰਥ ਨੇ ਸਾਰੀ ਉਮਰ ਮੁਸਲਮਾਨਾਂ ਦੀ ਭਾਰਤ ਨੂੰ ਦਾਰ-ਉਲ-ਇਸਲਾਮ ਭਾਵ ਇਸਲਾਮ ਦੀ ਧਰਤੀ ਬਣਾਉਣ ਦੀ ਵਿਰੋਧਤਾ ਕੀਤੀ। ਉਨ੍ਹਾਂ ਦੇ ਸਮੁੱਚੇ ਸੰਘਰਸ਼ ਸਦਕਾ ਧਰਮਾਂ ਦੀ ਵੰਨ-ਸੁਵੰਨਤਾ ਤੇ ਸੱਭਿਆਚਾਰਕ ਅਨੇਕਤਾ ਬਚ ਨਿਕਲੀ। ਇਸ ਸੰਦਰਭ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਮੁੱਲੀ ਪ੍ਰਾਪਤੀ ਦਾ ਮੁਲਾਂਕਣ ਕਰਦਿਆਂ ਕਵੀ ਸੰਤੋਖ ਸਿੰਘ ਕਰਤਾ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਨੇ ਇਸ ਸੰਬੰਧ ਵਿਚ ਲਿਖਿਆ ਹੈ:

*ਛਾਏ ਜਾਤੀ ਏਕਤਾ ਅਨੇਕਤਾ ਬਿਲਾਇ ਜਾਤੀ,*
*ਹੋਵਤੀ ਕੁਚੀਲਤਾ ਕਤੇਬਨ ਕੁਰਾਨ ਕੀ।*
*ਪਾਪ ਪਰਪਕ ਜਾਤੇ ਧਰਮ ਧਸਕ ਜਾਤੇ,*
*ਬਰਨ ਗਰਕ ਜਾਤੇ ਸਹਿਤ ਵਿਧਾਨ ਕੀ।*
*ਦੇਵੀ ਦੇਵ ਦੇਹੁਰੇ ਸੰਤੋਖ ਸਿੰਘ ਦੂਰ ਹੋਤੇ,*
*ਰੀਤ ਮਿਟ ਜਾਤੀ ਕਥਾ ਬੇਦਨ ਪੁਰਾਨ ਕੀ।*
*ਸ੍ਰੀ ਗੁਰੂ ਗੋਬਿੰਦ ਸਿੰਘ ਪਾਵਨ ਪਰਮ ਸੂਰ।*
*ਮੂਰਤ ਨ ਹੋਤੀ ਜਉ ਪੈ ਕਰੁਣਾ ਨਿਧਾਨ ਕੀ।*

੩. ਨੈਤਿਕਤਾ ਦਾ ਖੰਡੇਧਾਰ ਮਾਰਗ: ਨੈਤਿਕਤਾ ਦਾ ਮਾਰਗ ਖੰਡੇਧਾਰ ਮਾਰਗ ਹੁੰਦਾ ਹੈ। ਇੱਥੇ ਕਦਮ-ਕਦਮ 'ਤੇ ਔਕੜਾਂ ਤੇ ਮੁਸੀਬਤਾਂ ਦਾ ਸਾਹਮਣਾ ਕਰਨਾ ਪੈਂਦਾ ਹੈ।

ਨੈਤਿਕ ਤੌਰ 'ਤੇ ਬਲਵਾਨ ਵਿਅਕਤੀ ਕਦੀ ਵੀ ਅਸੂਲਾਂ ਨਾਲ ਸਮਝੌਤਾ ਨਹੀਂ ਕਰਦੇ। ਗੁਰੂ ਜੀ ਦਾ ਸਮੁੱਚਾ ਜੀਵਨ ਮਨੁੱਖੀ ਹੱਕਾਂ ਪ੍ਰਤੀ ਸਮਰਪਿਤ ਰਿਹਾ। ਸਭ ਕੁਝ ਕੁਰਬਾਨ ਕਰਵਾ ਕੇ, ਉਨ੍ਹਾਂ ਨੇ ਆਪਣੀ ਰਚਨਾ 'ਜ਼ਫ਼ਰਨਾਮਾ' (ਫਤਿਹ ਦੀ ਚਿੱਠੀ) ਵਿਚ ਵਕਤ ਦੇ ਸ਼ਕਤੀਸ਼ਾਲੀ ਹਾਕਮ ਨੂੰ ਉਸ ਦੀਆਂ ਕਮਜ਼ੋਰੀਆਂ ਪ੍ਰਤੀ ਲਾਹਨਤਾਂ ਪਾਈਆਂ। ਉਨ੍ਹਾਂ ਦੀ ਨਿਡਰਤਾ, ਸੱਚਾਈ, ਦਲੇਰੀ, ਸਾਹਸ ਤੇ ਨੈਤਿਕ ਦ੍ਰਿੜ੍ਹਤਾ ਆਦਿ ਗੁਣੀ ਜੀਵਨ ਦੀਆਂ ਕਦਰਾਂ ਦੀ ਪ੍ਰਤੀਕ ਹੈ।

ਗੁਰੂ ਜੀ ਨੇ ਜਿੱਥੇ ਔਰੰਗਜ਼ੇਬ ਦੇ ਕੁਝ ਗੁਣਾਂ ਦੀ ਚਰਚਾ ਕੀਤੀ ਹੈ, ਉੱਥੇ ਨਿਝੱਕ ਹੋ ਕੇ ਉਸ ਦੀਆਂ ਕਮਜ਼ੋਰੀਆਂ ਤੋਂ ਪਰਦਾ ਚੁੱਕਿਆ ਹੈ, ਜਿਵੇਂ:

*ਸ਼ਹਨਸ਼ਾਹ ਅਉਰੰਗਜ਼ੇਬ ਆੱਲਮੀਨ॥*
*ਕਿ ਦਾਰਾਇ ਦੌਰ ਅਸਤ ਦੂਰ ਅਸਤ ਦੀਨ॥* *(ਜ਼ਫ਼ਰਨਾਮਾ)*

ਭਾਵ: ਐ ਔਰੰਗਜ਼ੇਬ! ਸ਼ਹਿਨਸ਼ਾਹ ਜ਼ਰੂਰ ਹੈਂ। ਹਾਸਲ ਹੁਕਮ ਤੇ ਗੁਨਾਹ ਗਰੂਫ਼ ਹੈਂ। ਇਨ੍ਹਾਂ ਗੁਣਾਂ ਵਿਚ ਭਾਵੇਂ ਭਰਪੂਰ ਹੈਂ, ਐ ਪਰ ਧਰਮ ਤੇ ਖ਼ੁਦ੍ਾ ਤੋਂ ਦੂਰ ਹੈ।

ਇਕ ਥਾਂ 'ਤੇ ਲਿਖਦੇ ਹਨ "ਐ, ਔਰੰਗਜ਼ੇਬ ਤੈਨੂੰ ਚਾਹੀਦਾ ਹੈ ਕਿ ਤੂੰ ਇਸ ਕੰਮ ਨੂੰ ਠੀਕ ਤਰ੍ਹਾਂ ਸਿਰੇ ਚੜ੍ਹਾਵੇਂ। ਜੋ ਵਾਅਦੇ ਤੋਂ ਪਿੱਛੇ ਹਟ ਜਾਵੇ, ਉਹ ਮਰਦ ਕਹੇ ਜਾਣ ਦੇ ਲਾਇਕ ਨਹੀਂ, ਜਿਵੇਂ:

*ਹਮੂੰ ਮਰਦ ਬਾਯਦ ਸ਼ਵਦ ਸੁਖ਼ਨਵਰ॥*
*ਨ ਸ਼ਿਕਮੇ ਦਿਗਰ ਦਰ ਦਹਾਨੇ ਦਿਗਰ॥* *(ਜ਼ਫ਼ਰਨਾਮਾ)*

ਭਾਵ:- ਹੁੰਦਾ ਇਨਸਾਨ ਬਚਨਾਂ ਦਾ ਪੂਰਾ ਜੋ।
ਵਾਸਤਵ ਵਿਚ ਹੈ ਮਰਦ ਸੂਰਾ ਸੋ।
ਜਿਹਦੇ ਦਿਲ ਹੋਰ, ਮੁਖ ਵਿਚ ਹੋਰ ਹੈ।
ਕਪਟੀ ਉਹ ਆਦਮੀ ਹਰਾਮ ਖੋਰ ਹੈ।

ਗੁਰੂ ਜੀ ਜੀਵਨ ਦੇ ਵਿਕਾਸ ਲਈ ਤੇਗ ਨੂੰ ਪ੍ਰਥਮ ਸਥਾਨ ਨਹੀਂ ਦਿੰਦੇ। ਮਜ਼ਬੂਰੀ ਦੀ ਹਾਲਤ ਵਿਚ ਬਿਲਕੁਲ ਆਖਰੀ ਸਾਧਨ ਮੰਨ ਕੇ ਹੀ ਇਸ ਨੂੰ ਅਪਣਾਉਂਦੇ ਹਨ, ਉਨ੍ਹਾਂ ਦਾ ਮਤ ਹੈ ਕਿ ਜਦੋਂ ਸਾਰੇ ਹੀਲੇ ਬੇਕਾਰ ਹੋ ਜਾਣ ਤਾਂ ਹੀ ਹਥਿਆਰ ਚੁੱਕਣੇ ਜਾਇਜ਼ ਹਨ, ਜਿਵੇਂ:

*ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥*
*ਹਲਾਲੱਸਤ ਬੁਰਦਨ ਬ ਸ਼ਮਸ਼ੇਰ ਦਸਤ॥* *(ਜ਼ਫ਼ਰਨਾਮਾ)*

ਭਾਵ: ਹਿਕਮਤ ਜਦੋਂ ਕੋਈ ਆਵੇ ਕੰਮ ਨਾ।
ਕਿਸੇ ਵੀ ਉਪਾਅ ਤੋਂ ਕਲਹ ਹੋਵੇ ਥਮ੍ਹ ਨਾ।
ਗੱਲ ਹੀਲੇ-ਹੁਜਤਾਂ ਤੋਂ ਅੱਗੇ ਲੰਘ ਜੇ।
ਚੁੱਕ ਤਲਵਾਰ ਤਦੋਂ ਜਾਇਜ਼ ਜੰਗ ਜੇ।

੪. ਅਧਿਆਤਮਵਾਦ ਤੇ ਨੈਤਿਕਤਾ : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਨੁਸਾਰ ਪ੍ਰਭੂ-ਪ੍ਰਾਪਤੀ ਲਈ ਨੈਤਿਕ ਹੋਣਾ ਜ਼ਰੂਰੀ ਹੈ। ਪਰਮ-ਪੁਰਖ ਦੀ ਪ੍ਰਾਪਤੀ ਲਈ ਮਨ ਦਾ

ਪੰਜ ਪ੍ਰਵਿਰਤੀਆਂ ਦੇ ਬੰਧਨ ਤੋਂ ਅਜ਼ਾਦ ਹੋਣਾ ਜ਼ਰੂਰੀ ਹੈ, ਕਿਉਂਕਿ ਇਹ ਵਾਸਨਾਵਾਂ ਮਨੁੱਖ ਨੂੰ ਨੈਤਿਕ ਤੌਰ 'ਤੇ ਕਮਜ਼ੋਰ ਕਰਦੀਆਂ ਹਨ ਤੇ ਪ੍ਰਭੂ-ਪ੍ਰੇਮ ਵਿਚ ਰੁਕਾਵਟ ਬਣਦੀਆਂ ਹਨ। ਇਸੇ ਲਈ ਗੁਰੂ ਜੀ ਮਨੁੱਖ ਨੂੰ ਮਾਨਸਿਕ ਜਾਗ੍ਰਿਤੀ ਲਈ ਪ੍ਰੇਰਦੇ ਹਨ ਤਾਂ ਕਿ ਨਾਸ਼ਵਾਨ ਪਦਾਰਥਾਂ ਦੇ ਮੋਹ ਤੋਂ ਸੁਤੰਤਰ ਹੋ ਸਕੇ। ਇਸ ਸੰਬੰਧ ਵਿਚ ਉਨ੍ਹਾਂ ਦੇ ਕਥਨ ਇਸ ਪ੍ਰਕਾਰ ਹਨ:

*-ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨ ਮਨ ਸਿਉ ਲਜਾਵੈ॥*
*ਤਬ ਹੀ ਆਤਮ ਤਤ ਕੋ ਦਰਸੇ ਪਰਮ ਪੁਰਖ ਕਹ ਪਾਵੈ॥*
*(ਰਾਮਕਲੀ ਪਾਤਿਸਾਹੀ ੧੦)*

*-ਪ੍ਰਾਨੀ ਪਰਮ ਪੁਰਖ ਪਗ ਲਾਗੋ॥*
*ਸੋਵਤ ਕਹਾ ਮੋਹ ਨਿੰਦ੍ਰਾ ਮੈ*
*ਕਬਹੂੰ ਸੁਚਿਤ ਹ੍ਵੈ ਜਾਗੋ॥ ਰਹਾਉ॥* *(ਉਹੀ)*

੫. ਸਦਾਚਾਰਕ ਗੁਣਾਂ ਦੀ ਪ੍ਰੇਰਨਾ: ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਨੁੱਖ ਨੂੰ ਸੰਸਾਰਕ ਜੀਵਨ ਦੀ ਸਫ਼ਲਤਾ ਲਈ ਸੱਚ, ਸੰਤੋਖ, ਗਿਆਨ, ਸ਼ੁਭ-ਆਚਰਨ, ਸਰੀਰਕ ਪਵਿੱਤਰਤਾ, ਅਨੁਸ਼ਾਸਿਤ ਜੀਵਨ, ਨਾਮ-ਸਿਮਰਨ ਆਦਿ ਗੁਣਾਂ 'ਤੇ ਜ਼ੋਰ ਦਿੱਤਾ। ਸਹੀ ਚਿੰਤਨਸ਼ੀਲ ਜੀਵਨ ਲਈ ਖਾਣ ਵਿਚ ਸੰਜਮ, ਸੰਤੁਲਨ, ਨੀਂਦ ਤੇ ਜੀਵਨ ਦੀ ਸੁੱਚਮਤਾ ਲਈ ਤਿੰਨ ਅਨੁਸ਼ਾਸਿਤ ਰੀਤੀਆਂ ਦੇ ਪਾਲਣ ਦੀ ਪ੍ਰੇਰਨਾ ਕੀਤੀ। ਉੱਤਮ ਘਰ-ਬਾਰੀ ਜੀਵਨ ਨੂੰ ਦਰਸਾਉਂਦੇ— "ਰੇ ਮਨ ਐਸੋ ਕਰ ਸੰਨਿਆਸਾ" ਦੀ ਤੁਕ ਨਾਲ ਅਰੰਭ ਹੁੰਦੇ ਆਪਣੇ ਇਕ ਸ਼ਬਦ ਵਿਚ ਇਨ੍ਹਾਂ ਸਦਾਚਾਰਕ ਗੁਣਾਂ ਦਾ ਵਿਸਥਾਰ ਸਹਿਤ ਵਰਣਨ ਕੀਤਾ। ਜਿਵੇਂ:

*ਰੇ ਮਨ ਐਸੋ ਕਰ ਸੰਨਿਆਸਾ॥*
*ਬਨ ਸੇ ਸਦਨ ਸਬੈ ਕਰ ਸਮਝਹੁ ਮਨ ਹੀ ਮਾਹਿ ਉਦਾਸਾ॥ਰਹਾਉ॥*
*ਜਤ ਕੀ ਜਟਾ ਜੋਗ ਕੋ ਮੰਜਨੁ ਨੇਮ ਕੇ ਨਖਨ ਬਢਾਓ॥*
*ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤ ਲਗਾਓ॥*
*ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ॥*
*ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤਿ॥*
*(ਰਾਮਕਲੀ ਪਾਤਿਸਾਹੀ ੧੦)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵਫ਼ਾਦਾਰੀ ਤੇ ਪਿਆਰ 'ਤੇ ਆਧਾਰਿਤ ਨਵੀਂ ਨੈਤਿਕ ਨਿਯਮਾਵਲੀ ਦਾ ਨਿਰਮਾਣ ਕੀਤਾ ਤੇ ਪ੍ਰਚਲਿਤ ਸਾਮੰਤੀ ਨੈਤਿਕਤਾ ਨੂੰ ਰੱਦ ਕਰ ਦਿੱਤਾ। ਉਨ੍ਹਾਂ ਦੀ ਨੈਤਿਕਤਾ ਉਸ ਪ੍ਰਤਿੱਗਿਆ 'ਤੇ ਨਿਰਭਰ ਸੀ ਜੋ ਉਨ੍ਹਾਂ ਦੇ ਗੁਰੂ-ਪਿਤਾ ਨੇ ਉਨ੍ਹਾਂ ਨੂੰ ਦ੍ਰਿੜ੍ਹ ਕਰਵਾਈ ਸੀ:

*ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢੀਈਓ।*
*ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂ ਨ ਜਈਓ॥*

੬. ਸਿੱਖ ਰਹਿਤ ਮਰਯਾਦਾ : (ਸਿੱਖ ਨੈਤਿਕਤਾ ਦੀ ਪ੍ਰਤੀਕ) ਸਿੱਖ ਰਹਿਤ

ਮਰਯਾਦਾ ਸਿੱਖ ਨੈਤਿਕਤਾ ਦੀ ਪ੍ਰਤੀਕ ਹੈ। ਇਹ ਜੀਵਨ ਦੀ ਪਵਿੱਤਰਤਾ, ਸੁਤੰਤਰਤਾ ਤੇ ਨਿਆਰੇਪਨ ਦੀ ਪ੍ਰਤੱਖ ਸਬੂਤ ਹੈ। ਅੰਮ੍ਰਿਤ ਛਕਾਉਣ ਤੋਂ ਬਾਅਦ ਪੰਜ ਪਿਆਰਿਆਂ ਵੱਲੋਂ ਇਕ ਨੈਤਿਕ ਮਾਰਗ ਨਿਰਧਾਰਿਤ ਕੀਤਾ ਜਾਂਦਾ ਹੈ; ਜਿਸ 'ਤੇ ਚੱਲਣ ਲਈ ਅੰਮ੍ਰਿਤਧਾਰੀਆਂ ਵੱਲੋਂ ਵਾਅਦੇ ਲਏ ਜਾਂਦੇ ਹਨ। ਇਸ ਸਮੇਂ ਉਨ੍ਹਾਂ ਨੂੰ ਚਾਰ ਕੁਰਹਿਤਾਂ ਨਾ ਕਰਨ ਦੀ ਪ੍ਰਤਿੱਗਿਆ ਕਰਵਾਈ ਜਾਂਦੀ ਹੈ। ਜਿਨ੍ਹਾਂ ਵਿਚ ਕੇਸਾਂ ਦੀ ਬੇਅਦਬੀ, ਕੁੱਠਾ ਖਾਣਾ, ਪਰ-ਇਸਤਰੀ ਜਾਂ ਪਰ-ਪੁਰਸ਼ ਦਾ ਗਮਨ (ਭੋਗਨਾ) ਤੇ ਮਾਰੂ ਨਸ਼ਿਆਂ ਦੀ ਵਰਤੋਂ ਨਾ ਕਰਨਾ ਸ਼ਾਮਲ ਹਨ। ਸਿੱਖ ਰਹਿਤ ਮਰਯਾਦਾ ਉਸ ਦੇ ਪਵਿੱਤਰ ਸੱਭਿਆਚਾਰ ਦੀ ਪ੍ਰਤੀਕ ਹੈ। ਇੱਕੋ ਬਾਟੇ 'ਚੋਂ ਅੰਮ੍ਰਿਤ ਛਕਾਉਣਾ ਬ੍ਰਾਹਮਣਵਾਦ ਦੀ ਜਾਤ ਪ੍ਰਣਾਲੀ 'ਤੇ ਤਕੜਾ ਪ੍ਰਹਾਰ ਹੈ। ਇਸ ਰਹਿਤ ਮਰਯਾਦਾ ਵਿਚ ਮਨੁੱਖ ਦੀ ਹਸਤੀ ਨੂੰ ਜਾਤ-ਪਾਤ, ਛੂਤ-ਛਾਤ ਤੇ ਸਮੂਹ ਵਹਿਮਾਂ-ਭਰਮਾਂ, ਜੰਤਰ-ਮੰਤਰ-ਤੰਤਰ, ਸ਼ਗਨ, ਤਿੱਥ-ਮਹੂਰਤ ਆਦਿ ਤੋਂ ਅਜ਼ਾਦ ਕਰ ਦਿੱਤਾ ਗਿਆ ਹੈ। ਸਿੱਖ ਰਹਿਤ ਮਰਯਾਦਾ ਖਾਲਸਾ ਪੰਥ ਦੀ ਮਾਨਸਿਕ ਤੇ ਸਰੀਰਕ ਅਰੋਗਤਾ ਦਾ ਸੋਮਾ ਹੈ। ਆਧੁਨਿਕ ਸਮੇਂ ਵਿਚ ਫ਼ੈਲ ਰਹੇ ਏਡਜ਼ ਦੇ ਸੰਬੰਧ ਵਿਚ, ਸਿੱਖ ਰਹਿਤ ਮਰਯਾਦਾ ਵਿਚ ਗ਼ੈਰ-ਵਿਵਾਹਰਕ ਜਿਨਸੀ ਸੰਬੰਧਾਂ ਵਿਚ ਪ੍ਰਵਿਰਤ ਹੋਣ ਦੀ ਰੋਕਥਾਮ ਇਸ ਨੂੰ ਅਤਿ ਆਧੁਨਿਕ ਬਣਾਉਂਦੀ ਹੈ। ਇਸ ਰਹਿਤ ਮਰਯਾਦਾ ਨੂੰ ਅਪਣਾਉਣ ਵਾਲੇ ਖਾਲਸੇ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਗੁਰੂ ਆਖਣ ਵਿਚ ਗੌਰਵ ਤੇ ਮਾਣ ਮਹਿਸੂਸ ਕੀਤਾ। ਸਿੱਖ ਰਹਿਤ ਮਰਯਾਦਾ ਧਰਮ ਦੀ ਸ਼ਕਤੀ ਹੈ; ਜਿਸ ਤੋਂ ਟੁੱਟ ਕੇ, ਖਾਲਸੇ ਦਾ ਤੇਜ਼ ਪ੍ਰਤਾਪ ਕਾਇਮ ਰਹਿ ਸਕਣਾ ਅਸੰਭਵ ਹੈ, ਕਿਉਂਕਿ ਇਸ ਦੀ ਅਣਦੇਖੀ ਕਰਨ ਨਾਲ ਉਸ ਦੇ ਸਿੰਘ-ਚਰਿੱਤਰ 'ਤੇ ਸੰਕਟ ਆ ਜਾਂਦਾ ਹੈ।

ਨੇਕੀ ਦਾ ਵਿਕਾਸ ਤੇ ਬਦੀ ਦਾ ਵਿਨਾਸ਼: ਸਿੱਖ ਨੈਤਿਕਤਾ ਦਾ ਇਕ ਬੁਨਿਆਦੀ ਆਦਰਸ਼ ਨੇਕੀ ਦਾ ਵਿਕਾਸ ਤੇ ਬਦੀ ਦਾ ਵਿਨਾਸ਼ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਸ੍ਰੀ ਦਸਮ ਗ੍ਰੰਥ ਸਾਹਿਬ' ਵਿਚ ਆਪਣਾ ਜੀਵਨ ਮਨੋਰਥ ਸਪੱਸ਼ਟ ਕੀਤਾ ਹੈ ਕਿ ਉਹ ਸੰਤਾਂ ਦੇ ਉਭਾਰਨ ਤੇ ਦੁਸ਼ਟਾਂ ਦੇ ਸੰਘਾਰਨ ਲਈ ਸੰਸਾਰ ਵਿਚ ਆਏ ਹਨ। ਪਰਮਾਤਮਾ ਨੂੰ ਵੀ ਉਨ੍ਹਾਂ ਨੇ ਨੇਕੀ ਦਾ ਰਾਖਾ ਤੇ ਬਦੀ ਦਾ ਸੰਘਾਰਕ ਕਿਹਾ। ਇਸ ਸੰਬੰਧੀ ਉਨ੍ਹਾਂ ਦੇ ਕਥਨ ਇਸ ਪ੍ਰਕਾਰ ਹਨ:

*ਯਾਹੀ ਕਾਜ ਧਰਾ ਹਮ ਜਨਮੰ॥*
*ਸਮਝ ਲੇਹੁ ਸਾਧੂ ਸਭ ਮਨ ਮੰ॥*
*ਧਰਮ ਚਲਾਵਨ ਸੰਤ ਉਬਾਰਨ॥*
*ਦੁਸਟ ਸਭਨ ਕੋ ਮੂਲ ਉਪਾਰਨ॥* *(ਬਚਿਤ੍ਰ ਨਾਟਕ)*
*ਦੁਸਟ ਹਰਨਾ ਸ੍ਰਿਸਟ ਕਰਨਾ ਦਿਆਲ ਲਾਲ ਗੋਬਿੰਦ।*
*ਮਿਤ੍ਰ ਪਾਲਕ ਸਤ੍ਰ ਘਾਲਕ ਦੀਨ ਦਯਾਲ ਮੁਕੰਦ।* *(ਸ੍ਰੀ ਦਸਮ ਗ੍ਰੰਥ)*

੭. ਪ੍ਰਮੁੱਖ ਪੰਜ ਨੈਤਿਕ ਕੀਮਤਾਂ: ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਤੇ ਅਮਲੀ ਜੀਵਨ ਵਿੱਚੋਂ ਪੰਜ ਪ੍ਰਮੁੱਖ ਨੈਤਿਕ ਕੀਮਤਾਂ ਇਕਸੁਰਤਾ, ਬ੍ਰਹਮ-ਗਿਆਨ,

ਅਨੰਦ, ਪ੍ਰਕਾਸ਼ ਤੇ ਪ੍ਰੇਮ ਉਜਾਗਰ ਹੁੰਦੀਆਂ ਪ੍ਰਤੀਤ ਹੁੰਦੀਆਂ ਹਨ। ਗੁਰੂ ਜੀ ਨੇ ਮਨੁੱਖ ਦੀ ਆਪੇ ਨਾਲ, ਆਪਣੇ ਗੁਰੂ ਨਾਲ ਤੇ ਰੱਬ ਨਾਲ ਇਕਸੁਰਤਾ ਨੂੰ ਪ੍ਰਮੁੱਖ ਮਹਾਨਤਾ ਦਿੱਤੀ। ਗੁਰੂ ਜੀ ਅਨੁਸਾਰ ਜਿਹੜਾ ਮਨੁੱਖ ਸਰੀਰਕ ਰਸ ਤੋਂ ਪਾਰਗਾਮੀ ਹੋ ਕੇ ਆਤਮ ਰਸ ਤਕ ਪਹੁੰਚ ਜਾਂਦਾ ਹੈ, ਉਸ ਨੂੰ ਹੀ 'ਖਾਲਸਾ' ਦੀ ਉਪਾਧੀ ਦਿੱਤੀ ਜਾ ਸਕਦੀ ਹੈ ਤੇ ਉਸ ਦੀ ਮੇਰੇ ਤੇ ਪ੍ਰਭੂ ਨਾਲ ਸੰਪੂਰਨ ਅਭੇਦਤਾ ਹੋ ਜਾਂਦੀ ਹੈ, ਜਿਵੇਂ:

*ਆਤਮ ਰਸ ਜਿਹ ਜਾਨਈ ਸੋ ਹੈ ਖਾਲਸ ਦੇਵ।*
*ਪ੍ਰਭ ਮਹਿ ਮੋ ਮਹਿ ਤਾਸ ਮਹਿ ਰੰਚਕ ਨਾਹਿਨ ਭੇਵ।* *(ਸਰਬ ਲੋਹ ਗ੍ਰੰਥ)*

ਬ੍ਰਹਮ ਗਿਆਨੀ ਅਗਲੇਰੀ ਨੈਤਿਕ ਕੀਮਤ ਹੈ ਜੋ ਵਿਸ਼ਵ-ਚੇਤਨਾ ਦੇ ਅਨੁਭਵ ਦੀ ਲਖ਼ਾਇਕ ਹੈ। ਇਸ ਦਸ਼ਾ ਵਿਚ ਇਹ ਅਨੁਭਵ ਹੁੰਦਾ ਹੈ ਕਿ ਸਾਰੀ ਸ੍ਰਿਸ਼ਟੀ ਪਰਮਾਤਮਾ ਦਾ ਸਰਗੁਣ ਸਰੂਪ ਹੈ। ਸੰਸਾਰ 'ਤੇ ਉਸ ਦੇ ਪ੍ਰਾਣੀ ਪਰਮਾਤਮਾ ਤੋਂ ਹੀ ਉਤਪੰਨ ਹੁੰਦੇ ਹਨ ਤੇ ਉਸ ਵਿਚ ਲੀਨ ਹੋ ਜਾਂਦੇ ਹਨ। ਵਾਹਿਗੁਰੂ ਤੇ ਉਸ ਦੀ ਰਚਨਾ ਦਾ ਸੰਬੰਧ ਅੱਗ ਤੇ ਚਿੰਗਾੜੇ, ਮਿੱਟੀ ਤੇ ਜ਼ੱਰੇ, ਸਮੁੰਦਰ ਤੇ ਉਸ ਦੀਆਂ ਲਹਿਰਾਂ ਦੇ ਸਮਾਨ ਹੈ, ਜਿਵੇਂ:

*ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ*
*ਨਿਆਰੇ ਨਿਆਰੇ ਹੁਇ ਕੈ ਫੇਰਿ ਆਗ ਮੈ ਮਿਲਾਹਿੰਗੇ॥*
*ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ*
*ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਿੰਗੇ॥*
*ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈਂ*
*ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਿੰਗੇ॥*
*ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੁਇ*
*ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਿੰਗੇ॥* *(ਅਕਾਲ ਉਸਤਤ)*

ਜੀਵਨ ਵਿਚ ਅਨੰਦ ਦਾ ਆਦਰਸ਼ ਸਰਬ-ਪ੍ਰਵਾਨਿਤ ਆਦਰਸ਼ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ ਮਾਨਵ ਨੂੰ ਸੰਕਟਮਈ ਸਥਿਤੀ ਵਿਚ ਸੰਤੁਲਨ ਜਾਂ ਸਹਿਜ ਦੇ ਗੁਣ ਨੂੰ ਅਪਣਾਈ ਰੱਖਣ ਲਈ ਭਰਪੂਰ ਪ੍ਰੇਰਨਾ ਕਰਦਾ ਹੈ। ਆਪਣੇ ਘੋਰ ਯੁੱਧਾਂ ਦੇ ਸ਼ੋਰ-ਸ਼ਰਾਬੇ ਵਿਚ ਵੀ ਆਪਣੀ ਮਾਨਸਿਕ ਅਨੰਦਮਈ ਦਸ਼ਾ ਨੂੰ ਨਹੀਂ ਤਿਆਗਿਆ। ਇੱਥੋਂ ਤਕ ਕਿ ਆਪ ਯੁੱਧ ਦੇ ਵਾਤਾਵਰਨ ਵਿਚ ਵੀ ਸਾਹਿਤਕ ਕਾਰਜ ਕਰਦੇ ਰਹੇ ਤੇ ਕੀਰਤਨ ਤੇ ਨਿੱਤਨੇਮ ਨੂੰ ਵੀ ਨਿਭਾਉਂਦੇ ਰਹੇ। ਜ਼ਫ਼ਰਨਾਮੇ ਦੀ ਰਚਨਾ ਉਦੋਂ ਰਚੀ ਜਦੋਂ ਦੁਸ਼ਮਣ ਦੀ ਫ਼ੌਜ ਉਨ੍ਹਾਂ ਦਾ ਪਿੱਛਾ ਕਰ ਰਹੀ ਸੀ ਤੇ ਆਪ ਦੀਨੇ ਕਾਂਗੜ ਵਿਚ ਸਨ।

ਮਨੁੱਖ ਜੀਵਨ ਦੇ ਸਫ਼ਰ ਨੂੰ ਸੁਖੈਨ ਬਣਾਉਣ ਲਈ ਆਪ ਜੀ ਨੇ ਹਮੇਸ਼ਾਂ ਹੀ ਪ੍ਰਕਾਸ਼ ਅਥਵਾ ਗਿਆਨ ਦੀ ਅਗਵਾਈ ਲਈ ਪ੍ਰੇਰਿਆ। ਆਪ ਨੇ ਮਨੁੱਖੀ ਸਰੀਰ ਨੂੰ ਸਹਿਣਸ਼ੀਲਤਾ ਦਾ ਟਿਕਾਣਾ ਬਣਾਉਣ ਤੇ ਬੁੱਧ ਨੂੰ ਦੀਵੇ ਵਰਗੀ ਪ੍ਰਜਵੱਲਿਤ ਕਰਨ ਲਈ ਪ੍ਰੇਰਨਾ ਦਿੱਤੀ। ਖਾਲਸੇ ਦੀ ਪਰਿਭਾਸ਼ਾ ਦਿੰਦਿਆਂ ਉਨ੍ਹਾਂ ਫੁਰਮਾਇਆ ਕਿ

ਖਾਲਸਾ ਉਹੀ ਅਖਵਾਉਣ ਦੇ ਕਾਬਲ ਹੈ ਜਿਸਦੇ ਦਿਲ ਵਿਚ ਪੂਰਨ ਪ੍ਰਕਾਸ਼ ਹੈ; ਜਿਸ ਸਦਕਾ ਉਹ ਪਵਿੱਤਰ ਸਰੂਪ ਦਾ ਧਾਰਨੀ ਬਣ ਗਿਆ ਹੈ। ਇਸ ਸੰਬੰਧੀ ਉਨ੍ਹਾਂ ਦੇ ਫੁਰਮਾਨ ਹਨ:

*-ਧੀਰਜ ਧਾਮ ਬਨਾਇ ਇਹੈ ਤਨ ਬੁੱਧਿ ਸੁ ਦੀਪਕ ਜਿਉ ਉਜੀਆਰੈ॥*

*(ਸ੍ਰੀ ਦਸਮ ਗ੍ਰੰਥ)*

*-ਪੂਰਨ ਜੋਤ ਜਗੈ ਘਟ ਮੈਂ ਤਬ ਖਾਲਸ ਤਾਹਿ ਨਖਾਲਸ ਜਾਨੈ॥* *(ਉਹੀ)*

ਗੁਰੂ ਜੀ ਨੇ ਮਾਨਵ ਜੀਵਨ ਵਿਚ ਪ੍ਰੇਮ ਦੀ ਕੀਮਤ ਦੀ ਪ੍ਰਮੁੱਖਤਾ ਨੂੰ ਪਹਿਚਾਨਿਆ ਤੇ ਇਸ ਨੂੰ ਸਭ ਤੋਂ ਅਹਿਮ ਸਥਾਨ ਦਿੱਤਾ। ਪ੍ਰੇਮ ਹੀ ਜੀਵਨ ਨੂੰ ਨੇਕ, ਸੁੰਦਰ ਤੇ ਉੱਚਾ ਬਣਾ ਕੇ ਪਵਿੱਤਰ ਪ੍ਰਭੂ ਵਿਚ ਅਭੇਦ ਹੋਣ ਦੇ ਕਾਬਲ ਬਣਾਉਂਦਾ ਹੈ। ਪ੍ਰਭੂ-ਪ੍ਰਾਪਤੀ ਲਈ ਆਪ ਨੇ ਸਮਾਧੀਆਂ ਲਗਾਉਣ, ਤੀਰਥਾਂ 'ਤੇ ਇਸ਼ਨਾਨ ਕਰਨ, ਧਾਰਮਿਕ ਬਹਿਸ-ਮੁਬਾਹਸੇ ਕਰਨ ਦੀਆਂ ਰੀਤੀਆਂ ਨੂੰ ਵਿਅਰਥ ਦੱਸਿਆ। ਜੀਵਨ ਵਿਚ ਕੁਰਬਾਨੀ, ਸੇਵਾ ਤੇ ਸ਼ਰਧਾ ਪੈਦਾ ਕਰਨ ਵਾਲੇ ਪ੍ਰੇਮ ਨੂੰ ਪ੍ਰਭੂ-ਪ੍ਰਾਪਤੀ ਦਾ ਪ੍ਰਮੁੱਖ ਵਸੀਲਾ ਦੱਸਿਆ, ਜਿਵੇਂ:

*ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ ਬੈਠਿ ਰਹਿਓ ਬਕ ਧਿਆਨ ਲਗਾਇਓ॥*
*ਨ੍ਹਾਤ ਫਿਰਿਓ ਲੀਏ ਸਾਤ ਸਮੁਦ੍ਰਨਿ ਲੋਕ ਗਯੋ ਪਰਲੋਕ ਗਵਾਇਓ॥*
*ਬਾਸ ਕੀਓ ਬਿਖਿਆਨ ਸੋਂ ਬੈਠ ਕੈ ਐਸੇ ਹੀ ਐਸੇ ਸੁ ਬੈਸ ਬਿਤਾਇਓ॥*
*ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥*

*(ਤ੍ਵ ਪ੍ਰਸਾਦਿ॥ ਸਵੱਯੇ)*

੮. ਜੰਗਾਂ ਸਮੇਂ ਨੈਤਿਕਤਾ ਦਾ ਪ੍ਰਦਰਸ਼ਨ : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮੁਗਲਾਂ ਨਾਲ ਹੋਈਆਂ ਲੜਾਈਆਂ ਸਮੇਂ ਖਾਲਸੇ ਨੂੰ ਨੈਤਿਕ ਅਸੂਲਾਂ ਨੂੰ ਕਿਸੇ ਵੀ ਹਾਲਤ ਵਿਚ ਨਾ ਛੱਡਣ ਪ੍ਰਤੀ ਤਾੜਨਾ ਕੀਤੀ। ਉਨ੍ਹਾਂ ਦੀਆਂ ਜੰਗਾਂ, ਦੂਜੇ ਦੇਸ਼ਾਂ 'ਤੇ ਕਬਜ਼ਾ ਕਰਨ ਤੇ ਉਨ੍ਹਾਂ ਦੇ ਆਰਥਿਕ ਵਸੀਲਿਆਂ ਦੀ ਲੁੱਟ-ਖਸੁੱਟ ਨਾਲ ਸੰਬੰਧਿਤ ਨਹੀਂ ਹਨ ਤੇ ਨਾ ਹੀ ਬੰਬਾਂ ਰਾਹੀਂ ਨਿਰਦੋਸ਼ ਲੋਕਾਂ ਦੀ ਤਬਾਹੀ ਤੇ ਦਰਿੰਦਗੀ ਭਰੇ ਵਤੀਰੇ ਨਾਲ ਇਨ੍ਹਾਂ ਦਾ ਸੰਬੰਧ ਹੈ। ਉਨ੍ਹਾਂ ਦੀਆਂ ਜੰਗਾਂ ਮੁਲਕਗਿਰੀ ਦੀ ਹਵਸ ਤੋਂ ਮੁਕਤ ਹਨ। ਇਹ ਗਰੀਬੀ ਦੀ ਰੱਖਿਆ 'ਤੇ ਜਰਵਾਣੇ ਦੀ ਭਖਿਆ ਨਾਲ ਸੰਬੰਧਿਤ ਹਨ। ਇਹ ਕਦੀ ਵੀ ਸ਼ਕਤੀ, ਧਨ ਦੀ ਪ੍ਰਾਪਤੀ ਤੇ ਬਹਾਦਰੀ ਦਾ ਵਿਖਾਵਾ ਕਰਨ ਲਈ ਨਹੀਂ ਲੜੀਆਂ ਗਈਆਂ। ਜਿਵੇਂ ਭੰਗਾਣੀ ਦੀ ਜਿੱਤ ਤੋਂ ਬਾਅਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕਿਸੇ ਜ਼ਮੀਨ ਦੇ ਟੁੱਕੜੇ 'ਤੇ ਕਬਜ਼ਾ ਨਹੀਂ ਕੀਤਾ, ਸਗੋਂ ਰੱਬ ਦਾ ਸ਼ੁਕਰ ਕਰਦਿਆਂ ਫੁਰਮਾਇਆ:

*ਭਈ ਜੀਤ ਮੇਰੀ॥ ਕ੍ਰਿਪਾ ਕਾਲ ਕੇਰੀ॥* *(ਬਚਿਤ੍ਰ ਨਾਟਕ)*

ਸ੍ਰੀ ਗੁਰੂ ਗਬਿੰਦ ਸਿੰਘ ਜੀ ਨੇ ਖਾਲਸੇ ਨੂੰ ਜਾਬਰ ਨੂੰ ਮਾਰਨ ਦੀ ਸਲਾਹ ਦਿੱਤੀ, ਉਹ ਮਾਨਵ-ਹਿਤੈਸ਼ੀ ਸਨ, ਉਨ੍ਹਾਂ ਨੇ ਆਮ ਮਨੁੱਖਾਂ ਨੂੰ ਪੂਰੀ ਸੁਰੱਖਿਅਤਾ ਪ੍ਰਦਾਨ ਕੀਤੀ, ਉਹ ਸਮਾਜ ਵਿਚ ਅਮਨ ਤੇ ਸ਼ਾਂਤੀ ਦੇ ਅਲੰਬਰਦਾਰ ਸਨ।

ਉਨ੍ਹਾਂ ਨੇ ਕਦੇ ਵੀ ਆਪਣੇ ਦੁਸ਼ਮਣ ਨੂੰ ਸਦੀਵੀ ਦੁਸ਼ਮਣ ਨਹੀਂ ਸਮਝਿਆ। ਇਸੇ ਲਈ ਉਨ੍ਹਾਂ ਭਾਈ ਘਨੱ੍ਈਆ ਨੂੰ ਸ੍ਰੀ ਅਨੰਦਪੁਰ ਸਾਹਿਬ ਦੀ ਜੰਗ ਵਿਚ ਮੁਸਲਮਾਨ ਜ਼ਖ਼ਮੀ ਸਿਪਾਹੀਆਂ ਨੂੰ ਪਾਣੀ ਪਿਲਾਉਣ ਤੇ ਸ਼ਾਬਾਸ਼ ਦਿੱਤੀ ਤੇ ਨਾਲ ਹੀ ਮਲ੍ਹੱਮ-ਪੱਟੀ ਦੇ ਕੇ ਜ਼ਖ਼ਮੀਆਂ ਦੀ ਸੇਵਾ ਕਰਨ ਦਾ ਆਦੇਸ਼ ਦਿੱਤਾ। ਖਾਲਸੇ ਦੀਆਂ ਜੰਗਾਂ ਕਦੇ ਵੀ ਦੁਨਿਆਵੀ ਤ੍ਰਿਸ਼ਨਾ ਦੀਆਂ ਜੰਗਾਂ ਨਾ ਬਣੀਆਂ, ਸਗੋਂ ਇਖ਼ਲਾਕ ਦੇ ਵੱਡੇ ਮਿਸ਼ਨ ਲਈ ਲੜੀਆਂ ਗਈਆਂ। ਇਕ ਵਾਰ ਜੰਗ ਸਮੇਂ ਕਿਸੇ ਮੁਗ਼ਲਈ ਇਸਤਰੀ ਨੂੰ ਖਾਲਸਾ ਫੌਜ ਨੇ ਬੰਦੀ ਬਣਾ ਲਿਆ। ਕੁਝ ਸਿੰਘਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਕਿਹਾ ਕਿ ਮੁਗ਼ਲ ਕਈ ਵਾਰ ਇਸਤਰੀਆਂ ਨਾਲ ਦੁਸ਼ਕਰਮ ਕਰਦੇ ਹਨ, ਸਾਨੂੰ ਵੀ ਅਦਲੇ ਦਾ ਬਦਲਾ ਲੈਣ ਦੀ ਆਗਿਆ ਦਿੱਤੀ ਜਾਵੇ। ਗੁਰੂ ਜੀ ਨੇ ਸਖ਼ਤ ਸ਼ਬਦਾਂ ਵਿਚ ਖਾਲਸੇ ਨੂੰ ਤਾੜਨਾ ਕੀਤੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਫੌਜ ਨੂੰ 'ਖਾਲਸਾ ਕਾਲ ਪੁਰਖ ਦੀ ਫੌਜ' ਤੇ ਸੰਤ-ਸਿਪਾਹੀ ਦੇ ਲਕਬ ਪ੍ਰਦਾਨ ਕੀਤੇ ਤਾਂ ਕਿ ਉਹ ਆਪਣੀ ਅਸੀਮ ਸ਼ਕਤੀ ਨੂੰ ਸੰਤੁਲਿਤ ਰੱਖ ਸਕਣ। ਜਦ ਖਾਲਸੇ ਕੋਲੋਂ ਅਹਿਮਦ ਸ਼ਾਹ ਅਬਦਾਲੀ ਦਾ ਜਰਨੈਲ ਜਹਾਨ ਖਾਨ ਸਿਆਲਕੋਟ ਨੇੜੇ ਹਾਰ ਗਿਆ ਤਾਂ ਉਸ ਦੀ ਬੇਗ਼ਮ ਤੇ ਰਿਸ਼ਤੇਦਾਰ ਇਸਤਰੀਆਂ ਖਾਲਸੇ ਦੇ ਕਾਬੂ ਆ ਗਈਆਂ। ਇਸ ਸਮੇਂ ਸਰਦਾਰ ਜੱਸਾ ਸਿੰਘ ਆਹਲੂਵਾਲੀਆਂ ਤੇ ਸਰਦਾਰ ਚੜ੍ਹਤ ਸਿੰਘ ਨੇ ਉਨ੍ਹਾਂ ਇਸਤਰੀਆਂ ਨਾਲ ਬੜਾ ਕੋਮਲ ਵਤੀਰਾ ਅਪਣਾਇਆ ਤੇ ਉਨ੍ਹਾਂ ਦੇ ਖ਼ਜ਼ਾਨੇ ਤੇ ਜ਼ੇਵਰਾਂ ਨੂੰ ਨਹੀਂ ਛੇੜਿਆ ਤੇ ਉਨ੍ਹਾਂ ਨੂੰ ਸੁਰੱਖਿਅਤ ਥਾਵਾਂ 'ਤੇ ਪਹੁੰਚਾਇਆ। ਕਾਜ਼ੀ ਨੂਰ ਦੀਨ, ਜੋਕਿ ੧੭੬੪ ਈ. ਵਿਚ ਅਬਦਾਲੀ ਦੇ ਸਤਵੇਂ ਹੱਲੇ ਨਾਲ ਹਿੰਦ ਵਿਚ ਆਇਆ ਸੀ, ਉਸ ਨੇ ਖਾਲਸੇ ਦੇ ਕਿਰਦਾਰ ਦੀ ਬੜੀ ਪ੍ਰਸੰਸਾ ਕੀਤੀ ਹੈ।

੯. ਨੈਤਿਕ ਵਿਅਕਤੀ ਦਾ ਚਿੱਤਰ ਖਾਲਸਾ :- ਖਾਲਸਾ ਸੋਲ੍ਹਵੀਂ-ਸਤਾਰ੍ਹਵੀਂ ਸਦੀ ਦੌਰਾਨ ਉਸਰੇ ਪਵਿੱਤਰ ਵਿਅਕਤਿੱਤਵ ਦਾ ਨਾਮ ਹੈ ਜਿਸ ਦਾ ਸੋਮਾ ਦਸ ਗੁਰੂ ਸਾਹਿਬਾਨ ਦਾ ਅਮਲੀ ਜੀਵਨ ਤੇ ਬਾਣੀ ਹੈ। ਖਾਲਸੇ ਦੀ ਮੁੱਖ ਪ੍ਰਾਪਤੀ ਮੁਗ਼ਲਾਂ ਦੇ ਬਦੇਸ਼ੀ ਰਾਜ ਦੀਆਂ ਜੜ੍ਹਾਂ ਕੱਟ ਕੇ, ਪੰਜਾਬ ਦੀ ਧਰਤੀ 'ਤੇ ਆਪਣਾ ਰਾਜ ਕਰਨਾ ਹੈ। ਖਾਲਸਾ ਅਰਥੋਂ ਹੀਣੇ ਬ੍ਰਾਹਮਣੀ ਕਰਮ-ਕਾਂਡ, ਬਦੇਸ਼ੀ ਹਕੂਮਤ ਤੇ ਮਨੁੱਖੀ ਆਪੇ ਦੇ ਬੰਧਨਾਂ ਵਿਰੁੱਧ ਨਿਰੰਤਰ ਸੰਘਰਸ਼ ਰਚਾਉਣ ਵਾਲਾ ਸਿਰਲੱਥ ਜਾਨ ਵਾਰੂ ਬਹਾਦਰ ਵਿਅਕਤੀ ਹੈ। ਖਾਲਸਾ ਉਹ ਵਿਅਕਤੀ ਹੈ ਜਿਸ ਦੀ ਜ਼ਮੀਰ ਰੋਸ਼ਨ ਹੈ, ਜੋ ਸਰੀਰਿਕ ਰਸਾਂ ਤੋਂ ਸੁਤੰਤਰ ਹੈ, ਜੋ ਹਕੀਕਤ ਦੇ ਅਨੁਭਵ ਨੂੰ ਪ੍ਰਮੁੱਖ ਅਸਥਾਨ ਦਿੰਦਾ ਹੈ। ਜੋ ਸੰਤ ਤੇ ਸਿਪਾਹੀ ਦੇ ਦੋਹਾਂ ਗੁਣਾਂ ਨਾਲ ਸੰਯੁਕਤ ਹੈ। ਜੋ ਜੰਗਾਂ ਵਿਚ ਵੀ ਨੈਤਿਕ ਗੁਣਾਂ ਨੂੰ ਨਹੀਂ ਤਿਆਗਦਾ। ਸੰਜਮ, ਆਤਮ-ਤਿਆਗ ਤੇ ਪਵਿੱਤਰਤਾ ਦੇ ਗੁਣ ਜਿਸ ਦੀ ਜੀਵਨ-ਜਾਚ ਦਾ ਧੁਰਾ ਹਨ। ਖਾਲਸਾ ਸੰਘਰਸ਼ਸ਼ੀਲ, ਕਰਮਸ਼ੀਲ, ਗਤੀਸ਼ੀਲ, ਨਿਰਭੈਤਾ ਤੇ ਨਿਰਵੈਰਤਾ ਦੇ ਗੁਣਾਂ ਦਾ ਧਾਰਨੀ ਹੈ। ਨੇਕੀ ਦੀ ਰੱਖਿਆ ਤੇ ਬਦੀ ਦਾ ਨਾਸ਼ ਜਿਸ ਦੇ ਜੀਵਨ ਦੇ ਉਦੇਸ਼ ਹਨ, ਜੋ ਅਡੋਲਤਾ ਤੇ ਸਹਿਜ ਦਾ ਪੱਲਾ ਨਹੀਂ ਛੱਡਦਾ

ਜੋ ਸ਼ਬਦ ਗੁਰੂ ਅਥਵਾ ਗੁਰੂ ਦੇ ਉਪਦੇਸ਼ ਨੂੰ ਆਪਣਾ ਰਹਿਬਰ ਮੰਨਦਾ ਹੈ। ਲੋਕਤੰਤਰੀ ਭਾਵਨਾਵਾਂ ਨਾਲ ਅਪਣਾਇਆ ਹੋਇਆ ਹੈ। ਉਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਆਪਣਾ ਹੀ ਰੂਪ ਹੈ। ਬਹੁਤ-ਧਰਮੀ ਸਮਾਜ ਦਾ ਹਾਮੀ ਹੈ। ਸਾਰੀ ਦੁਨੀਆ ਦੇ ਰਾਜਕ ਵਾਹਿਗੁਰੂ ਦਾ ਉਹ ਖਾਲਸਾ ਹੈ ਤੇ ਐਸੇ ਖਾਲਸੇ ਦੀ ਜਿੱਤ ਵਾਹਿਗੁਰੂ ਦੀ ਜਿੱਤ ਹੁੰਦੀ ਹੈ। ਸੰਖੇਪ ਵਿਚ ਖਾਲਸਾ ਮਨੁੱਖ ਤੇ ਮਨੁੱਖਤਾ ਦੀ ਸਰਵੋਤਮ ਦਸ਼ਾ ਦਾ ਪ੍ਰਤੀਕ ਹੈ।

ਸਹਾਇਕ ਸਮਗਰੀ:


੧. ਤਿਲੰਗ ਕਾਫੀ ਪਾਤਸ਼ਾਹੀ ੧੦, *ਬਚਿਤ੍ਰ ਨਾਟਕ*

੨. ਛਪੈ ਛੰਦ, ਤ੍ਵਪ੍ਰਸਾਦਿ *ਜਾਪੁ* ਸ੍ਰੀ ਮੁਖਵਾਕ ਪਾਤਸ਼ਾਹੀ ੧੦

੩. ਡਾ. ਅਤਰ ਸਿੰਘ, *ਸਮਦਰਸ਼ਨ*, ਪੰਨਾ ੧੧੩-੧੧੪

੪. *ਅਕਾਲ ਉਸਤਤ* ਪਾਤਸ਼ਾਹੀ ੧੦

੫. ਭਾਈ ਸੰਤੋਖ ਸਿੰਘ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਜਿਲਦ ੭ (ਭਾਸ਼ਾ ਵਿਭਾਗ ਪੰਜਾਬ ਪਟਿਆਲਾ), ਪੰਨਾ ੪੯ (ਹਿੰਦੀ)

੬. *ਵਿਜੇ ਪੱਤਰ ਜ਼ਫ਼ਰਨਾਮਾ*, (ਪੋਹ ੧੭੬੨ ਬਿਕ੍ਰਮੀ), ਗਿਆਨੀ ਨਿਰੰਜਨ ਸਿੰਘ ਨਰਗਿਸ

੭. ਰਾਮਕਲੀ ਪਾਤਸ਼ਾਹੀ ੧੦ *ਸ਼ਬਦ ਹਜ਼ਾਰੇ*

੮. *ਉਹੀ*

੯. *ਉਹੀ*

੧੦. Dr. Wazir Singh

੧੧. ਡਾ.ਇੰਦਰਜੀਤ ਸਿੰਘ 'ਵਾਸੂ' *ਜਬ ਲਗ ਖਾਲਸਾ ਰਹੇ ਨਿਆਰਾ*, ਪੰਨਾ ੧੭੦.

੧੨. *ਬਚਿਤ੍ਰ ਨਾਟਕ ਪਾਤਸ਼ਾਹੀ ੧੦* (ਸੰਪਾ. ਗਿਆਨੀ ਲਾਲ, ਪੰਨਾ-੧੪੮)

੧੩. *ਦਸਮ ਗ੍ਰੰਥ* ਪਾਤਸ਼ਾਹੀ ੧੦

੧੪. *ਸਰਬ ਲੋਹ ਗ੍ਰੰਥ*, ਪਾਤਸ਼ਾਹੀ ੧੦

੧੫. *ਅਕਾਲ ਉਸਤਤ*, ਪਾਤਸ਼ਾਹੀ ੧੦

੧੬. *ਦਸਮ ਗ੍ਰੰਥ* ਚੌਬੀਸ ਅਵਤਾਰ

੧੭. *ਦਸਮ ਗ੍ਰੰਥ* ਪਾਤਸ਼ਾਹੀ ੧੦

੧੮. *ਬਚਿਤ੍ਰ ਨਾਟਕ*

੧੯. *ਜ਼ਫ਼ਰਨਾਮਾ* ਪਾਤਸ਼ਾਹੀ ੧੦

੨੦. Sutinder Sinfh Johr,

੨੧. ਪ੍ਰੋ. ਹਰਿੰਦਰ ਸਿੰਘ ਮਹਿਬੂਬ, *ਸਹਜੇ ਰਚਿਓ ਖਾਲਸਾ*, ਪੰਨਾ ੧੦੮

੨੨. ਪ੍ਰਿੰ. ਸੁਰਜੀਤ ਸਿੰਘ ਭਾਟੀਆ, *"ਕਾਜ਼ੀ ਨੂਰ ਮੁਹੰਮਦ ਦੀਆਂ ਨਜ਼ਰਾਂ ਵਿਚ ਖਾਲਸਾ"*, ਸੁ ਅੰਮ੍ਰਿਤ ਗੁਰ ਤੇ ਪਾਇਆ, ਪੰਨਾ ੧੬੦-੧੬੬

੨੩. ਡਾ. ਇੰਦਰਜੀਤ ਸਿੰਘ ਵਾਸੂ, *ਉਹੀ* ਰਚਨਾ, ਪੰਨਾ ੧੪੪


■

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਉਪਦੇਸ਼

*-ਬੀਬੀ ਅੰਮ੍ਰਿਤ ਕੌਰ**

ਰੂਹਾਨੀ ਰਹਿਬਰ, ਕਰਮਸ਼ੀਲ, ਨੀਤੀ-ਨਿਪੁੰਨ, ਮਹਾਨ ਫ਼ਿਲਾਸਫ਼ਰ, ਸੰਤ-ਸਿਪਾਹੀ, ਮਹਾਨ ਵਿਦਵਾਨ, ਮਹਾਨ ਬਾਣੀਕਾਰ, ਪਰਉਪਕਾਰੀ, ਖਾਲਸਾ ਪੰਥ ਦੇ ਸਿਰਜਣਹਾਰ, ਮਹਾਨ ਯੋਧਾ, ਪੁਰਖ ਭਗਵੰਤ, ਮਰਦ ਅਗੰਮੜਾ, ਸਰਬੰਸਦਾਨੀ, ਸਮਾਜ-ਸੁਧਾਰਕ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼, ਮਹਾਨ ਤਪੱਸਵੀ, ਧਰਮ-ਰੱਖਿਅਕ, ਹਿੰਦ ਦੀ ਚਾਦਰ, ਨੌਵੇਂ ਪਾਤਸ਼ਾਹ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਤੇ ਮਾਤਾ ਗੁਜਰੀ ਜੀ ਦੇ ਗ੍ਰਿਹ ਪਟਨਾ ਸ਼ਹਿਰ ਵਿਖੇ ਸੰਨ ੧੬੬੬ ਈ. ਨੂੰ ਹੋਇਆ। ਆਪ ਜੀ ਨੇ ਆਪਣੇ ਸਿਰਫ ੪੨ ਸਾਲਾਂ ਦੇ ਸੰਘਰਸ਼ਮਈ ਜੀਵਨ-ਕਾਲ ਵਿਚ ਜਗਤ-ਜਲੰਦੇ ਨੂੰ ਠਾਰਨ ਲਈ ਬੜੇ ਵਚਿੱਤ੍ਰ ਤੇ ਅਦੱਭੁਤ ਕਾਰਜ ਕਰ ਕੇ ਸਦੀਆਂ ਤੋਂ ਗ਼ੁਲਾਮ ਚੱਲੀ ਆ ਰਹੀ ਮਨੁੱਖਤਾ ਨੂੰ ਅਜ਼ਾਦ ਹੀ ਨਹੀਂ ਕਰਾਇਆ, ਸਗੋਂ ਆਪਣੇ ਮਹਾਨ ਤੇ ਚੜ੍ਹਦੀ ਕਲਾ ਵਾਲੇ ਉਪਦੇਸ਼ ਦੇ ਕੇ ਉਨ੍ਹਾਂ ਨੂੰ ਹਰ ਪੱਖੋਂ ਬਲਵਾਨ ਤੇ ਨਿਡਰ ਬਣਾ ਕੇ ਨਵੀਂ ਸੋਚ ਦਿੱਤੀ। ਗੁਰੂ ਜੀ ਨੇ ਆਪਣੇ ਅੰਤਮ ਸਮੇਂ ਸਾਰਿਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲੜ ਲਾ ਕੇ 'ਸ਼ਬਦ ਗੁਰੂ' ਦੀ ਮਹਾਨਤਾ ਦ੍ਰਿੜ੍ਹ ਕਰਾਈ:-

*ਆਗਿਆ ਭਈ ਅਕਾਲ ਕੀ ਤਭੀ ਚਲਾਯੋ ਪੰਥ,*
*ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਯੋ ਗ੍ਰੰਥ*

*(ਗਿਆਨੀ ਗਿਆਨ ਸਿੰਘ, ਪੰਥ ਪ੍ਰਕਾਸ਼)*

ਉਪਦੇਸ਼:- ਆਪ ਜੀ ਨੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਸਿਧਾਂਤਾਂ ਦਾ ਪ੍ਰਚਾਰ ਕੀਤਾ, ਪਰ ਸਮੇਂ ਦੀ ਸਥਿਤੀ ਅਨੁਸਾਰ ਲੋਕਾਂ ਵਿਚ ਸ਼ਾਂਤ-ਭਾਵ ਦੇ ਨਾਲ ਨਾਲ ਬੀਰ-ਭਾਵ ਵੀ ਪ੍ਰਗਟ ਕੀਤੇ।

ਪਰਮਾਤਮਾ ਇਕ ਹੈ, ਉਸ ਦਾ ਪ੍ਰਕਾਸ਼ ਉਸ ਦੇ ਆਪੇ ਤੋਂ ਹੋਇਆ, ਉਹ ਜਨਮ-ਮਰਨ ਤੋਂ ਰਹਿਤ ਹੈ, ਉਸ ਦੇ ਨਾਮ ਅਨੇਕ ਹਨ ('ਜਾਪੁ ਸਾਹਿਬ' ਵਿਚ ਅਕਾਲ ਪੁਰਖ ਦੇ ਕਈ ਉਪਨਾਮ ਵਰਤੇ ਹਨ)

'ਅਕਾਲ ਉਸਤਤ' ਵਿਚ ਉਚਾਰੇ ਸਵੱਈਏ ਤੇ ਚੌਪਈਆਂ ਪ੍ਰਭੂ ਦੀ ਸਿਫਤ ਤੇ ਸਿਮਰਨ ਨਾਲ ਜੋੜਦੀਆਂ ਹਨ:

*ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥*

ਸਿਮਰਨ ਕਰਨ ਨਾਲ:

*ਏਕ ਚਿੱਤ ਜਿਹ ਇਕ ਛਿਨ ਧਿਆਇਓ॥*

**੬੫੮/੧੦ ਗਲੀ ਨੰਬਰ: ੨੧, ਪੰਜਾਬ ਮਾਤਾ ਨਗਰ, ਲੁਧਿਆਣਾ। ਮੋ: +੯੧੯੮੮੮੧-੮੯੬੨੨*

*ਕਾਲ ਫਾਸ ਕੇ ਬੀਚ ਨ ਆਇਓ॥* ਦੀ ਅਵਸਥਾ ਬਣਦੀ ਹੈ।

—ਮਨ ਨੂੰ ਵਿਸ਼ੇ-ਵਿਕਾਰਾਂ ਤੋਂ ਰੋਕਣ ਲਈ ਸ਼ਬਦ ਗੁਰੂ ਦੀ ਖੜਗ ਲੈ ਕੇ ਯੁੱਧ ਕਰੋ। ਜੀਭ ਗੁਣ ਗੋਬਿੰਦ ਗਾਉਂਦੀ ਰਹੇ ਤੇ ਤਨ ਧਰਮ ਯੁੱਧ ਕਰੇ:

*ਧੰਨ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿਤ ਮੈ ਜੁਧੁ ਬਿਚਾਰੈ॥*

—ਗੁਰਬਾਣੀ ਸ਼ੁਧ ਤੇ ਇਕਾਗਰਚਿੱਤ ਹੋ ਕੇ ਪੜ੍ਹਨੀ ਚਾਹੀਦੀ ਹੈ। ਲਗਾਂ-ਮਾਤਰਾਂ ਘੱਟ-ਵੱਧ ਨਹੀਂ ਕਰਨੇ ਚਾਹੀਦੇ।

—ਰੱਬ ਦੇ ਬਣਾਏ ਸਾਰੇ ਮਨੁੱਖ ਬਰਾਬਰ ਹਨ। ਸਾਰੀ ਮਾਨਸ ਜਾਤੀ ਨਾਲ ਇੱਕੋ ਜਿਹਾ ਪ੍ਰੇਮ ਭਾਵ ਕਰਨਾ ਚਾਹੀਦਾ ਹੈ:

*ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥*

ਸਚਿਆਰ ਪੁਰਖ ਪਰਮੇਸ਼ਰ ਨਹੀਂ, ਪਰਮੇਸ਼ਰ ਦਾ ਰੂਪ ਹਨ, ਉਨ੍ਹਾਂ ਦਾ ਸਤਿਕਾਰ ਕਰੋ। ਉਨ੍ਹਾਂ ਦੀ ਵਾਰਤਾ ਕਰਨ ਦਾ ਕੋਈ ਹਰਜ਼ ਨਹੀਂ। 'ਸੱਚ' ਤਾਂ ਪ੍ਰਭੂ ਆਪ ਹੈ ਜੋ ਆਪਣੇ ਭਗਤਾਂ 'ਤੇ ਕਿਰਪਾ ਕਰ ਕੇ ਆਪਣੇ ਨਾਲ ਜੋੜਦਾ ਹੈ:

*ਸਦਾ ਸੱਚਦਾਨੰਦ ਸਰਬੰ ਪ੍ਰਣਾਸੀ॥* *(ਜਾਪੁ ਸਾਹਿਬ)*

ਪਰਮਾਤਮਾ ਨਾਲ ਪਿਆਰ ਕਰਨ ਨਾਲ ਵੈਰਾਗ ਉਪਜਦਾ ਹੈ, ਵੈਰਾਗ ਲਈ ਜੰਗਲਾਂ 'ਚ ਜਾਣ ਦੀ ਲੋੜ ਨਹੀਂ, ਸਗੋਂ ਗ੍ਰਿਹਸਥ ਵਿਚ ਰਹਿ ਕੇ ਮਾਇਆ ਤੇ ਵਿਕਾਰਾਂ ਤੋਂ ਬਚ ਕੇ ਪਰਮਾਤਮਾ ਨਾਲ ਪਿਆਰ ਕਰ ਕੇ ਮਨ ਬੈਰਾਗੀ ਹੋ ਸਕਦਾ ਹੈ:

*ਰੇ ਮਨ ਐਸੋ ਕਰ ਸੰਨਿਆਸਾ॥*
*ਬਨ ਸੇ ਸਦਨ ਸਬੈ ਕਰ ਸਮਝਹੁ ਮਨ ਹੀ ਮਾਹਿ ਉਦਾਸਾ॥ . . .*
*ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ॥*
*ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤਿ॥*

*(ਰਾਮਕਲੀ ਪਾਤਿਸਾਹੀ ੧੦)*

ਪ੍ਰਭੂ ਸ਼ਕਤੀਮਾਨ ਹੈ, ਪ੍ਰਤੱਖ ਹੈ, ਅਨੁਭਵ ਦਾ ਵਿਸ਼ਾ ਹੈ, ਸਭ ਜੀਵਾਂ ਦਾ ਕਰਤਾ ਤੇ ਹਰਤਾ ਹੈ। ਉਹ ਦੁਸ਼ਮਣਾਂ ਦਾ ਨਾਸ਼ ਕਰਨ, ਗਰੀਬਾਂ ਦਾ ਰੱਖਿਅਕ ਤੇ ਨਿਵਾਜਣ ਵਾਲਾ ਹੈ:

*.ਗਨੀਮਲ ਖ਼ਿਰਾਜ ਹੈਂ॥ .ਗਰੀਬੁਲ ਨਿਵਾਜ਼ ਹੈਂ॥*
*ਹਰੀਫ਼ੁਲ ਸ਼ਿਕੰਨ ਹੈਂ॥ ਹਿਰਾਸੁਲ ਫਿਕੰਨ ਹੈਂ॥* *(ਜਾਪੁ ਸਾਹਿਬ)*

ਗੁਰੂ ਦਾ ਖਾਲਸਾ ਉਹ ਹੈ ਜੋ ਗੁਰੂ ਦੀ ਦੱਸੀ ਹੋਈ ਆਗਿਆ ਦਾ ਪਾਲਣ ਕਰਦਾ ਹੈ। ਇੱਕ ਅਕਾਲ ਪੁਰਖ 'ਤੇ ਨਿਸ਼ਚਾ ਰੱਖਦਾ ਹੈ। ਕਿਸੇ ਭਰਮ-ਭੁਲੇਖੇ ਵਿਚ ਨਹੀਂ ਪੈਂਦਾ। ਇੱਕੋ ਬਾਟੇ ਵਿਚ ਖੰਡੇ ਦਾ ਅੰਮ੍ਰਿਤ-ਛਕ ਕੇ ਜਾਤ-ਪਾਤ ਦੇ ਭੇਦ ਭੁਲਾ ਕੇ ਸਾਰੀ ਮਾਨਵਤਾ ਨਾਲ ਪਿਆਰ ਕਰਦਾ ਹੈ।

ਬਾਬਾ ਬੁੱਢਾ ਜੀ ਦੇ ਪੜਪੋਤਰੇ ਰਾਮ ਕੁਇਰ ਜੀ ਅਨੁਸਾਰ ਦਸਮ ਗੁਰੂ ਜੀ ਦੇ

ਸਿੱਖਿਆਦਾਇਕ ਉਪਦੇਸ਼ ਇਸ ਪ੍ਰਕਾਰ ਹਨ:-

- ਕਿਰਤ ਧਰਮ ਦੀ ਕਰਨੀ ਤੇ ਕਮਾਈ ਵਿੱਚੋਂ ਦਸਵੰਧ ਕੱਢ ਕੇ ਗਰੀਬਾਂ ਲੋੜਵੰਦਾਂ ਦੀ ਸਹਾਇਤਾ ਕਰੋ।
- ਅੰਮ੍ਰਿਤ ਵੇਲਾ ਨਹੀਂ ਖੁੰਝਾਉਣਾ, ਵਿਦਵਾਨ ਸਿੱਖਾਂ ਤੋਂ ਗੁਰਬਾਣੀ ਦੇ ਅਰਥ ਸਮਝਣੇ।
- ਪੰਜ ਕਕਾਰਾਂ ਦੀ ਰਹਿਤ 'ਤੇ ਦ੍ਰਿੜ੍ਹ ਰਹਿਣਾ।
- ਪਰ ਇਸਤਰੀ, ਮਾਂ, ਭੈਣ, ਧੀ ਕਰ ਜਾਣਨਾ, ਇਸਤਰੀ ਨੂੰ ਫਿਟਕਾਰਨਾ ਨਹੀਂ।
- ਜਗਤ-ਜੂਠ ਤਮਾਕੂ ਦਾ ਸੇਵਨ ਨਹੀਂ ਕਰਨਾ, ਸ਼ਰਾਬ ਨਹੀਂ ਸੇਵਨੀ।
- ਨੰਗੇ ਕੇਸ ਨਹੀਂ ਰੱਖਣੇ, ਸਿੱਖੀ ਕੇਸਾਂ ਸੁਆਸਾਂ ਤਕ ਨਿਭਾਉਣੀ।
- ਮੱਤ ਉੱਚੀ ਤੇ ਸੁੱਚੀ ਰੱਖਣੀ, ਸ਼ੁੱਭ ਕਰਮਨ ਤੋਂ ਪਿੱਛੇ ਨਹੀਂ ਹਟਣਾ।
- ਗੁਰਬਾਣੀ ਵੱਧ ਤੋਂ ਵੱਧ ਕੰਠ ਕਰਨੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨਣਾ, ਸ਼ਬਦ ਦਾ ਅਭਿਆਸ ਕਰਨਾ, ਕੀਰਤਨ ਸੁਣਨਾ, ਕਰਨਾ ਤੇ ਸਿਖਾਉਣਾ।
- ਕੜਾਹ ਪ੍ਰਸ਼ਾਦ (ਤਿਹਾਵਲ) ਦੀ ਕਰਨੀ।
- ਜਦੋਂ ਕਹਾੜ ਪ੍ਰਸ਼ਾਦ ਵਰਤਦਾ ਹੋਵੇ ਸੰਗਤ ਅਡੋਲ ਬੈਠੇ।
- ਨਾਮ ਜਪਣ ਵਾਲਿਆਂ ਦੀ ਸੰਗਤ ਕਰਨੀ।
- ਗਰਬ ਨਹੀਂ ਕਰਨਾ, ਕਸਮ (ਸਹੁੰ) ਨਹੀਂ ਖਾਣੀ।
- ਸ਼ਸਤਰ ਵਿੱਦਿਆ ਤੇ ਘੋੜ-ਸਵਾਰੀ ਦਾ ਅਭਿਆਸ ਕਰਨਾ।
- ਦੂਸਰੇ ਮਤਾਂ ਦੀਆਂ ਪੁਸਤਕਾਂ ਦਾ ਵੀ ਅਧਿਐਨ, ਪਰ ਕਰਮ-ਕਾਂਡੀਆਂ ਦੇ ਉਪਦੇਸ਼ਾਂ ਵੱਲ ਧਿਆਨ ਨਹੀਂ ਦੇਣਾ।
- ਚੁਗਲੀ ਕਰ ਕਿਸੇ ਦਾ ਕੰਮ ਨਹੀਂ ਵਿਗਾੜਨਾ, ਨਾ ਹੀ ਕਿਸੇ ਦਾ ਹਿਰਦਾ ਅਪਸ਼ਬਦ ਬੋਲ ਕੇ ਦੁਖਾਉਣਾ ਹੈ।
- ਕਿਸੇ ਨਾਲ ਬਚਨ ਕਰ ਕੇ ਪਾਲਣਾ ਜ਼ਰੂਰੀ ਹੈ।
- ਪੁੱਤਰੀ ਦਾ ਧਨ ਬਿਖ ਸਮਾਨ ਜਾਣਨਾ।
- ਝੂਠ ਨਹੀਂ ਕਹਿਣਾ ਤੇ ਨਾ ਹੀ ਝੂਠੀ ਗਵਾਹੀ ਦੇਣੀ ਹੈ।
- ਲੰਗਰ ਜਾਂ ਪ੍ਰਸ਼ਾਦ ਸਭ ਨੂੰ ਇਕ ਰਸ ਹੋ ਵਰਤਾਉਣਾ ਹੈ।
- ਅਨੰਦ ਕਾਰਜ ਤੋਂ ਬਿਨਾਂ ਗ੍ਰਿਹਸਥ ਨਹੀਂ ਕਰਨਾ।
- ਹਰ ਕਾਰਜ ਕਰਨ ਤੋਂ ਪਹਿਲਾਂ ਅਕਾਲ-ਪੁਰਖ ਅੱਗੇ ਅਰਦਾਸ ਕਰਨੀ ਹੈ।
- ਸਿੱਖ ਨੂੰ ਸਿੱਖ 'ਤੇ ਇਤਬਾਰ ਹੋਵੇ।
- ਬੁੱਧ-ਬਲ ਦਾ ਦਾਤਾ ਆਪ ਅਕਾਲ ਪੁਰਖ ਵਾਹਿਗੁਰੂ ਹੈ।

■

# ਗੁਰ ਗੋਬਿੰਦ ਸੂਰਾ

*-ਸ. ਗੁਰਮੀਤ ਸਿੰਘ**

ਸ਼ਾਹਿ-ਸ਼ਹਿਨਸ਼ਾਹ, ਬਾਦਸ਼ਾਹ ਦਰਵੇਸ਼, ਮਹਾਨ ਜੰਗੀ ਜਰਨੈਲ, ਸੂਰਬੀਰ, ਜੋਧੇ, ਫੌਜਾਂ ਵਾਲੇ, ਬਾਜਾਂ ਵਾਲੇ, ਉੱਚ ਕੋਟੀ ਦੇ ਫ਼ਿਲਾਸਫ਼ਰ, ਸਰਬੰਸਦਾਨੀ, ਨੀਲੇ ਦੇ ਸ਼ਾਹ-ਸਵਾਰ, ਸਾਹਿਬ-ਏ-ਕਮਾਲ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੪੨-ਸਾਲਾ ਉਮਰ ਵਿਚ ਜੋ ਉੱਚੇ ਦਰਜੇ ਦੇ ਕਾਰਜ ਕੀਤੇ; ਉਹ ਦੁਨੀਆ ਦੀ ਤਵਾਰੀਖ਼ ਵਿਚ ਹੋਰ ਕਿਧਰੇ ਮਿਸਾਲ ਨਹੀਂ ਮਿਲਦੀ। ਗੁਰੂ ਸਾਹਿਬ ਜਦੋਂ ਮੁਕੱਦਸ ਹੱਥਾਂ ਵਿਚ ਸਿਰੰਦਾ ਫੜ੍ਹਦੇ ਤਾਂ ਗੁਰਬਾਣੀ ਦੇ ਮਨਮੋਹਨ ਕੀਰਤਨ ਦੀਆਂ ਗੂੰਜਾਂ ਪਾ ਦਿੰਦੇ। ਇਕ ਅਕਾਲ ਪੁਰਖ ਦੇ ਉਪਾਸਕ ਸਨ, ਜੇ ਹੱਥਾਂ ਵਿਚ ਕਲਮ ਫੜੀ ਤਾਂ ਉੱਚ ਕੋਟੀ ਦਾ ਕਲਾਮ ਲਿਖਿਆ। ਉਨ੍ਹਾਂ ਹੀ ਹੱਥਾਂ ਵਿਚ ਜਦੋਂ ਕਿਰਪਾਨ ਫੜੀ ਦੁਸ਼ਮਣਾਂ ਅੰਦਰ ਭਾਜੜਾਂ ਪਾ ਦਿੱਤੀਆਂ।

ਗੁਰੂ ਸਾਹਿਬ ਦੁਸ਼ਟਾਂ ਦਾ ਨਾਸ਼ ਕਰਨ ਵਾਲੇ, ਧਰਮ ਅਤੇ ਧਰਮੀ ਬੰਦਿਆਂ ਦੇ ਰੱਖਿਅਕ ਸਨ। ਗ੍ਰਿਹਸਥ ਵਿਚ ਤਿਆਗੀ, ਮਨੁੱਖਤਾ ਦੇ ਹਮਦਰਦ, ਸਰਬੰਸਦਾਨੀ, ਪਰਵਾਰ ਸਮੇਤ ਜਾਬਰਾਂ ਦਾ ਨਿਡਰ ਹੋ ਕੇ ਮੁਕਾਬਲਾ ਕਰਨ ਵਾਲੇ ਸਨ। ਆਪੇ ਗੁਰ ਚੇਲਾ, ਨੀਚਾਂ ਨੂੰ ਉਚ ਬਣਾਉਣ ਵਾਲੇ, ਹਮੇਸ਼ਾਂ ਚੜ੍ਹਦੀ ਕਲਾ ਵਿਚ ਰਹਿਣ ਵਾਲੇ ਅਨੋਖਾ ਇਤਿਹਾਸ ਸਿਰਜਣ ਵਾਲੇ ਸਨ। ਔਰੰਗਜ਼ੇਬ ਵਰਗੇ ਜ਼ਾਲਮ ਬਾਦਸ਼ਾਹ ਨੂੰ ਬੇਖ਼ੌਫ਼ ਹੋ ਕੇ 'ਜ਼ਫਰਨਾਮਾ' ਪੱਤਰ ਲਿਖਣ ਵਾਲੇ ਨਿਡਰ ਬਹਾਦਰ ਯੋਧੇ ਸਨ।

ਕਨਿੰਘਮ ਲਿਖਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਉਮਰ ਬਹੁਤ ਥੋੜ੍ਹੀ ਹੈ ਕੁੱਲ ੪੨ ਵਰ੍ਹੇ ਦੀ ਹੈ, ਪਰ ਇੰਨੀ ਥੋੜ੍ਹੀ ਉਮਰ ਵਿਚ ਉਨ੍ਹਾਂ ਜੋ ਕਾਰਜ ਕੀਤੇ ਉਨ੍ਹਾਂ ਨੂੰ ਸਮਝਣ ਲਈ ਸਾਨੂੰ ਇਕ ਤੇਜ਼ ਰਫਤਾਰ ਘੋੜੇ 'ਤੇ ਸਵਾਰ ਹੋਣਾ ਪਵੇਗਾ।

ਐਸੀ ਉੱਚ ਕੋਟੀ ਸ਼ਖ਼ਸੀਅਤ ਦੇ ਧਾਰਨੀ ਸਾਹਿਬ-ਏ-ਕਮਾਲ, ਧੰਨ-ਧੰਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪਾਵਨ ਪ੍ਰਕਾਸ਼ ਪਟਨਾ ਸਾਹਿਬ ਦੀ ਪਾਵਨ ਧਰਤੀ 'ਤੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਤੇ ਮਾਤਾ ਗੁਜਰੀ ਜੀ ਦੇ ਗ੍ਰਿਹ ਵਿਖੇ ੧੬੬੬ ਈ. ਨੂੰ ਹੋਇਆ ਸੀ।

ਜੀਵਨ ਦੇ ਅਰੰਭਕ ਪੰਜ ਸਾਲ ਦੇ ਕਰੀਬ ਪਟਨਾ ਸਾਹਿਬ ਵਿਚ ਗੁਜ਼ਾਰੇ। ਪਟਨਾ ਸਾਹਿਬ ਵਿਚ ਇਸ ਦੌਰਾਨ ਅਨੇਕਾਂ ਘਟਨਾਵਾਂ ਵਾਪਰੀਆਂ।ਗੁਰੂ ਜੀ ਨੇ ਵੇਖਿਆ ਕਿ ਜਦੋਂ ਨਵਾਬ ਦੀ ਸਵਾਰੀ ਲੰਘਦੀ ਹੈ ਤਾਂ ਉਦੋਂ ਬੱਚੇ ਸਹਿਮ ਜਾਂਦੇ ਹਨ, ਕਿਉਂ ਜੋ ਮੁਲਾਜ਼ਮ ਕਹਿੰਦੇ ਹਨ ਕਿ, ਐ ਬੱਚਿਓ! ਨਵਾਬ ਸਾਹਿਬ ਨੂੰ ਸਲਾਮ

*੩੮-ਏ, ਗੁਰੂ ਗੋਬਿੰਦ ਸਿੰਘ ਨਗਰ, ਮਾਡਲ ਟਾਊਨ, ਬਰੇਲੀ, ਉੱਤਰ ਪ੍ਰਦੇਸ਼। ਮੋ: +੯੧੯੪੧੨੨-੯੨੩੪੯

ਕਰੋ। ਸਤਿਗੁਰੂ ਜੀ ਨੇ ਬੱਚਿਆਂ ਨੂੰ ਕਿਹਾ, ਅੱਗੋਂ ਨਵਾਬ ਨੂੰ ਸਲਾਮ ਨਹੀਂ ਕਰਨੀ, ਸਗੋਂ ਮੂੰਹ ਚਿੜਾਉਣਾ ਹੈ। ਜਦੋਂ ਨਵਾਬ ਦੀ ਸਵਾਰੀ ਲੰਘੀ ਤਾਂ ਬੱਚਿਆਂ ਨੇ ਇੰਝ ਹੀ ਕੀਤਾ, ਨਵਾਬ ਬੜਾ ਹੀ ਔਖਾ ਹੋਇਆ। ਜਦੋਂ ਸੰਗਤ ਨੂੰ ਪਤਾ ਚੱਲਿਆ ਤਾਂ ਮੁਖੀ ਸਿੱਖਾਂ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਢਾਕਾ ਵਿਖੇ ਪੱਤਰ ਲਿਖਿਆ।

ਗੁਰੂ ਸਾਹਿਬ ਨੇ ਜਵਾਬ ਲਿਖਿਆ, ਕਮਾਲ ਹੈ, ਕੈਸਾ ਜੁਰੱਅਤ ਭਰਿਆ ਜਵਾਬ ਹੈ— ਜੋ ਗੋਬਿੰਦ ਕੀਆ ਭਲਾ ਕੀਆ, ਅੱਵਲ ਤੋ ਕਿਸੀ ਅਹਿਲਕਾਰ ਕੋ ਸਲਾਮ ਕਰਨੀਂ ਨਹੀਂ ਗ਼ਰ ਆ ਭੀ ਜਾਏ ਤੋ ਪੁਆਂਦੀ ਦੇਣੀ, ਸਰਹਾਂਦੀ ਨਹੀਂ। ਇਹਨੂੰ ਕਹਿੰਦੇ ਹਨ ਦਲੇਰੀ, ਨਿਡਰਤਾ, ਬੇਖੌਫ ਹੋਣਾ ਕਿੰਨੇ ਅਟਲ ਬਚਨ ਕੀਤੇ ਨੇ ਸਤਿਗੁਰੂ ਜੀ ਨੇ— *ਭੈ ਕਾਹੂ ਕੋ ਦੇਤ ਨਹਿ ਨਹਿ ਭੈ ਮਾਨਤ ਆਨ* ਇਹ ਹੈ ਸਿਆਸਤ ਜੋ ਗੁਰੂ ਜੀ ਨੇ ਸਿਖਾਈ ਹੈ ਕਿ ਨਿਡਰ ਹੋ ਕੇ ਵਿਚਰਨਾ ਹੈ, ਦੱਬ ਕੇ ਨਹੀਂ, ਡਰ ਕੇ ਨਹੀਂ।

ਜਿੰਨੀਆਂ ਜੰਗਾਂ ਲੜੀਆਂ ਗੁਰੂ ਸਾਹਿਬ ਨੇ ਉਹ ਸਾਰੀਆਂ ਮਜ਼ਲੂਮਾਂ ਦੀ ਖ਼ਾਤਰ ਸਨ, ਸਾਰੀਆਂ ਜੰਗਾਂ ਜ਼ੁਲਮ ਦੇ ਖ਼ਿਲਾਫ਼ ਸਨ। ਪਹਿਲੀ ਜੰਗ ਲੜੀ ਹੈ ਤੇ ਜਿੱਤੀ ਹੈ, ਇਹ ਜੰਗ ਹੈ— ਮਜ਼ਲੂਮਾਂ ਲਈ। ਮਜ਼ਲੂਮ ਆਏ ਸੀ ਸੰਨ ੧੬੭੫ ਈ. ਨੂੰ ਕਸ਼ਮੀਰੀ ਪੰਡਤ ਆਪਣੀ ਪੁਕਾਰ ਲੈ ਕੇ ਤੇ ਬੇਨਤੀ ਕੀਤੀ ਕਿ ਸਾਡਾ ਧਰਮ ਖ਼ਤਰੇ ਵਿਚ ਹੈ, ਸਾਨੂੰ ਬਚਾਓ! ਇਨ੍ਹਾਂ ਦਾ ਮੁਖੀ ਹੈ, ਪੰਡਤ ਕਿਰਪਾ ਰਾਮ।

ਕੌਣ ਹੈ ਇਹ ਕਿਰਪਾ ਰਾਮ? ਸਮਾਂ ਹੈ— ਗੁਰੂ ਨਾਨਕ ਸਾਹਿਬ ਜੀ ਦਾ, ਸਥਾਨ ਹੈ— ਕਸ਼ਮੀਰ ਦੀ ਧਰਤੀ, ਨਗਰ ਹੈ— ਮਟਨ। ਬ੍ਰਾਹਮਣ ਹੈ— ਪੰਡਿਤ ਬ੍ਰਹਮਦਾਸ ਜੋ ਆਪਣੇ ਨਾਲ ਧਰਮ ਗ੍ਰੰਥਾਂ ਦੇ ਊਠ ਭਰ ਕੇ ਤੁਰਦਾ ਹੈ। ਗੁਰੂ ਸਾਹਿਬ ਨਾਲ ਵੀ ਧਰਮ-ਚਰਚਾ ਕਰਨੀ ਚਾਹੁੰਦਾ ਹੈ। ਗੁਰੂ ਜੀ ਸਮਝਾਇਆ ਨਿਰੀ ਧਰਮ ਗ੍ਰੰਥਾਂ ਦੀ ਚਰਚਾ ਹਉਮੈਂ ਨੂੰ ਬੜਾਵਾ ਦਿੰਦੀ ਹੈ। ਲੇਖੇ ਤਾਂ ਇੱਕੋ ਗੱਲ ਪੈਣੀ ਹੈ; ਉਹ ਹੈ— ਪਰਮੇਸ਼ਰ ਦਾ ਨਾਂ। ਚਰਨਾਂ 'ਤੇ ਸਿਜਦਾ ਕੀਤਾ, ਸਿੱਖੀ ਧਾਰਨ ਕੀਤੀ, ਇਲਾਕੇ ਦਾ ਪ੍ਰਚਾਰਕ ਥਾਪਿਆ ਜਾਂਦਾ ਹੈ।

ਪੰਡਿਤ ਬ੍ਰਹਮਦਾਸ ਦਾ ਪੜਪੋਤਰਾ ਹੈ— ਪੰਡਤ ਕਿਰਪਾ ਰਾਮ, ਜੋ ਬ੍ਰਾਹਮਣਾਂ ਦਾ ਵਫ਼ਦ ਲੈ ਕੇ ਆਇਆ ਹੈ। ਇਸ ਕਿਰਪਾ ਰਾਮ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਖੰਡੇ ਦੀ ਪਾਹੁਲ ਛਕੀ ਹੈ ਤੇ ਕਿਰਪਾ ਸਿੰਘ ਨਾਂ ਰੱਖਿਆ ਗਿਆ ਹੈ। ਉਹ ਹੀ ਕਿਰਪਾ ਰਾਮ ਅੱਜ ਕਿਰਪਾ ਸਿੰਘ ਬਣ ਕੇ ਚਮਕੌਰ ਦੀ ਜੰਗ ਵਿਚ ਸ਼ਹਾਦਤ ਦਾ ਜਾਮ ਪੀਂਦਾ ਹੈ।

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਫੁਰਮਾਇਆ ਇਸ ਸਮੇਂ ਕਿਸੇ ਮਹਾਂਪੁਰਸ਼ ਦੀ ਸ਼ਹਾਦਤ ਹੀ ਧਰਮ ਉੱਪਰ ਹੋ ਰਹੇ ਅੱਤਿਆਚਾਰ ਨੂੰ ਰੋਕ ਸਕਦੀ ਹੈ। ਨੇੜੇ ਹੀ ਸਨ— ਬਾਲ ਸ੍ਰੀ ਗੋਬਿੰਦ ਰਾਇ ਜੀ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਉਨ੍ਹਾਂ ਫੁਰਮਾਇਆ ਪਿਤਾ ਜੀ! ਤੁਹਾਡੇ ਤੋਂ ਵੱਧ ਮਹਾਨ ਕੌਣ ਹੋ ਸਕਦਾ ਹੈ? ਇਸ ਤਰ੍ਹਾਂ ਆਪਣੇ ਪਿਤਾ ਨੂੰ ਸ਼ਹੀਦ

ਹੋਣ ਲਈ ਬੇਨਤੀ ਕੀਤੀ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਮਜ਼ਲੂਮਾਂ ਦੀ ਰਾਖੀ ਲਈ ਸ਼ਹਾਦਤ ਦਿੱਤੀ।

*ਪ੍ਰਗਟਿ ਭਏ ਗੁਰੂ ਤੇਗ ਬਹਾਦੁਰ ਜਿਨ੍ਹ ਸਗਲ ਸ੍ਰਿਸਟਿ ਪੈ ਢਾਕੀ ਚਾਦਰ ।*

ਪਿਤਾ ਗੁਰੂ ਜੀ ਦੀ ਸ਼ਹਾਦਤ ਤੋਂ ਬਾਅਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਿਆਈ 'ਤੇ ਆਸੀਨ ਹੁੰਦਿਆਂ ਹੀ ਹੁਕਮ ਜਾਰੀ ਕੀਤਾ ਹੈ ਕਿ, ਨੌਜਵਾਨੋਂ! ਸ਼ਸਤਰ-ਧਾਰੀ ਹੋਵੋ, ਘੋੜਸਵਾਰੀ ਕਰੋ ਤੇ ਜ਼ੁਲਮ ਦੇ ਮੁਕਾਬਲੇ ਲਈ ਤਿਆਰ ਹੋ ਜਾਓ। ਨੌਜਵਾਨਾਂ ਨੇ ਗੁਰੂ ਜੀ ਦੇ ਬਚਨਾਂ ਦੀ ਪਾਲਨਾ ਕੀਤੀ ਤੇ ਸ਼ਸਤਰਧਾਰੀ ਹੋ ਕੇ ਘੋੜਿਆਂ 'ਤੇ ਹੋ ਸਵਾਰ ਸ੍ਰੀ ਅਨੰਦਪੁਰ ਸਾਹਿਬ ਨੂੰ ਵਹੀਰਾਂ ਘੱਤ ਦਿੱਤੀਆਂ। ਆਉਣ ਵਾਲੇ ਸਮੇਂ ਨੂੰ ਮੁੱਖ ਰੱਖ ਕੇ ਤਿਆਰੀਆਂ ਕੀਤੀਆਂ, ਕਿਲ੍ਹੇ ਬਣਵਾਏ, ਸ਼ਸਤਰ ਬਣਾਉਣ ਦਾ ਕਾਰਖਾਨਾ ਲਗਾਇਆ, ਘੋੜਿਆਂ ਦੀ ਖਰੀਦ ਕੀਤੀ।

ਗੁਰੂ ਸਾਹਿਬ ਨੇ ਫੌਜਾਂ ਰੱਖੀਆਂ, ਨਿਸ਼ਾਨ ਸਾਹਿਬ ਝੁਲਾਏ। ਰਣਜੀਤ ਨਗਾਰਾ ਬਣਵਾਇਆ। ਜਦੋਂ ਨਗਾਰਾ ਪਹਾੜੀਆਂ ਵਿਚ ਗੂੰਜਦਾ ਤਾਂ ਪਹਾੜੀ ਰਾਜਿਆਂ ਦੇ ਦਿਲ ਦਹਿਲ ਜਾਂਦੇ। ਨਿਸ਼ਾਨ, ਨਗਾਰਾ, ਫੌਜਾਂ ਵੱਖਰੇ ਰਾਜ ਦੇ ਚਿੰਨ੍ਹ ਹਨ, ਪਹਾੜੀ ਰਾਜਿਆਂ ਨੇ ਔਰੰਗਜ਼ੇਬ ਨੂੰ ਪੱਤਰ ਲਿਖਿਆ ਕਿ ਗੁਰੂ ਸਾਹਿਬ ਦੀ ਤਾਕਤ ਨੂੰ ਇੱਥੇ ਹੀ ਰੋਕਣਾ ਚਾਹੀਦਾ ਹੈ। ਲੱਗਭਗ ਚੌਦਾਂ ਜੰਗਾਂ ਪਹਾੜੀਆਂ ਤੇ ਮੁਗ਼ਲਾਂ ਨਾਲ ਹੋਈਆਂ। ਸਾਰੀਆਂ ਜੰਗਾਂ ਗੁਰੂ ਜੀ ਨੇ ਜਿੱਤੀਆਂ। ਪਹਿਲੀ ਜੰਗ ਪਾਉਂਟਾ ਸਾਹਿਬ ਦੀ ਹੋਈ, ਇਸ ਜੰਗ ਵਿਚ ਪਹਾੜੀਆਂ ਦੀ ਫੌਜ ਦੀ ਗਿਣਤੀ ਦਸ ਹਜ਼ਾਰ ਹੈ ਤੇ ਗੁਰੂ ਜੀ ਨਾਲ ਸਿੱਖ ਜਿਨ੍ਹਾਂ ਦੀ ਗਿਣਤੀ ਦੋ ਹਜ਼ਾਰ ਕਰੀਬ ਹੈ।

ਇੱਥੇ ਹੀ ਭਾਈ ਨੰਦ ਲਾਲ ਜੀ ਆਏ। ਭਾਈ ਸਾਹਿਬ ਦਾ ਗੁਰੂ ਜੀ ਨਾਲ ਮੇਲ ਇਕ ਅਜਬ ਸੰਜੋਗ ਹੈ। ਅਰਬੀ-ਫ਼ਾਰਸੀ ਦੇ ਆਲਮ-ਫਾਜ਼ਲ ਭਾਈ ਸਾਹਿਬ ਗ਼ਜ਼ਨੀ ਦੇ ਰਹਿਣ ਵਾਲੇ ਸਨ, ਉੱਚੇ ਦਰਜੇ ਦੇ ਸ਼ਾਇਰ ਵੀ ਸਨ। ਕਿਰਤ ਦੀ ਭਾਲ ਵਿਚ ਦਿੱਲੀ ਆ ਕੇ ਬਾਦਸ਼ਾਹ ਔਰੰਗਜ਼ੇਬ ਦੇ ਦਰਬਾਰ ਵਿਚ ਮੁਲਾਜ਼ਮ ਲੱਗ ਗਏ। ਇਕ ਦਿਨ ਅਫ਼ਗਾਨਿਸਤਾਨ ਦੇ ਬਾਦਸ਼ਾਹ ਦਾ ਅਰਬੀ ਵਿਚ ਲਿਖਿਆ ਪੱਤਰ ਆਇਆ ਹੈ। ਸਾਰੇ ਦਰਬਾਰੀਆਂ ਨੇ ਪੜ੍ਹਿਆ, ਪਰ ਕੋਈ ਵੀ ਬਾਦਸ਼ਾਹ ਦੀ ਨਿਸ਼ਾਂ ਨਾ ਕਰਾ ਸਕਿਆ। ਪੱਤਰ ਭਾਈ ਨੰਦ ਲਾਲ ਜੀ ਪਾਸ ਪੁੱਜਾ, ਉਨ੍ਹਾਂ ਪੜ੍ਹ ਕੇ ਇੰਨਾ ਸਟੀਕ ਤਰਜਮਾ ਕੀਤਾ ਕਿ ਬਾਦਸ਼ਾਹ ਹੈਰਾਨ ਰਹਿ ਗਿਆ।

ਅਰਬੀ-ਫ਼ਾਰਸੀ ਦਾ ਇੰਨਾ ਆਲਮ ਫਾਜ਼ਲ ਹੋਵੇ ਤੇ ਹੋਵੇ ਹਿੰਦੂ? ਨਹੀਂ! ਨਹੀਂ!! ਇਹ ਨਹੀਂ ਹੋ ਸਕਦਾ। ਇਹ ਹਿੰਦੂ ਜਾਂ ਤਾਂ ਇਸਲਾਮ ਕਬੂਲ ਕਰ ਲਵੇ ਨਹੀਂ ਤਾਂ ਕਤਲ ਕਰ ਦਿੱਤਾ ਜਾਏ। ਭਾਈ ਨੰਦ ਲਾਲ ਜੀ ਬਾਦਸ਼ਾਹ ਦੇ ਸ਼ਹਿਜ਼ਾਦੇ ਮੁਅਜ਼ੱਮ ਨੂੰ ਅਰਬੀ-ਫ਼ਾਰਸੀ ਦੀ ਤਾਲੀਮ ਦਿੰਦੇ ਸਨ। ਭਾਈ ਨੰਦ ਲਾਲ ਜੀ ਜਦੋਂ ਸ਼ਾਮ ਨੂੰ ਆਏ ਤਾਂ ਮੁਅਜ਼ੱਮ ਨੇ ਸਾਰੀ ਗੱਲ ਦੱਸੀ ਤੇ ਕਿਹਾ ਕਿ ਤੁਸੀਂ ਮੇਰੇ ਬਾਪ ਦੇ

ਅਜਾਬ ਤੋਂ ਬਚਣ ਲਈ ਫੌਰਨ ਦਿੱਲੀ ਤੋਂ ਕਿਸੇ ਸੁਰੱਖਿਅਤ ਸਥਾਨ 'ਤੇ ਚਲੇ ਜਾਓ। ਭਾਈ ਜੀ ਨੇ ਸਾਰੀ ਗੱਲ ਸੁਣ ਕੇ ਕਿਹਾ, ਮੁਅਜ਼ੱਮ ਤੂੰ ਮੇਰਾ ਤਾਲਿਬ ਹੈਂ, ਤੂੰ ਹੀ ਦੱਸ ਹਿੰਦੋਸਤਾਨ ਵਿਚ ਕਿਹੜਾ ਸਥਾਨ ਹੈ? ਜਿੱਥੇ ਮੈਂ ਜਾ ਕੇ ਸੁਰੱਖਿਅਤ ਰਹਿ ਸਕਦਾ ਹਾਂ। ਮੁਅਜ਼ੱਮ ਨੇ ਕਿਹਾ, ਇਕ ਸਥਾਨ ਹੈ ਤੇ ਉਹ ਹੈ ਸ੍ਰੀ ਅਨੰਦਪੁਰ ਸਾਹਿਬ। ਜਿੱਥੇ ਤੁਸੀਂ ਜਾ ਸਕਦੇ ਹੋ। ਭਾਈ ਸਾਹਿਬ ਨੇ ਉਸ ਨੂੰ ਕਿਹਾ, ਮੇਰੇ ਜਾਣ ਦਾ ਪ੍ਰਬੰਧ ਕਰ। ਮੁਅਜ਼ੱਮ ਨੇ ਆਪਣੇ ਵਿਸ਼ਵਾਸ-ਪਾਤਰ ਮੁੱਲਾ ਤੇ ਦੋ ਹੋਰ ਬੰਦੇ ਨਾਲ ਤਿਆਰ ਕੀਤੇ, ਜੋ ਭਾਈ ਸਾਹਿਬ ਨੂੰ ਸ੍ਰੀ ਅਨੰਦਪੁਰ ਸਾਹਿਬ ਛੱਡ ਕੇ ਆਏ।

ਇਕ ਦਿਨ ਸਵੇਰ ਦੇ ਸਮੇਂ ਗੁਰੂ ਜੀ ਕੇਸੀਂ ਇਸ਼ਨਾਨ ਕਰ ਕੇ ਧੁੱਪ ਵਿਚ ਬੈਠੇ ਸਨ, ਸੂਰਜ ਦੀਆਂ ਕਿਰਨਾਂ ਚਿਹਰੇ 'ਤੇ ਪੈਣ ਨਾਲ ਚਿਹਰਾ ਲਿਸ਼ਕ ਰਿਹਾ ਸੀ। ਭਾਈ ਨੰਦ ਲਾਲ ਜੀ ਵਰਗਾ ਸ਼ਾਇਰ ਨੇੜੇ ਹੋਵੇ ਤੇ ਕੁਝ ਬੋਲ ਨਾ ਬੋਲੇ ਕਿਵੇਂ ਹੋ ਸਕਦਾ? ਭਾਈ ਜੀ ਨੇ ਫ਼ਾਰਸੀ ਦੀ ਇਕ ਨਜ਼ਮ ਪੜ੍ਹੀ ਜਿਹਦਾ ਇਕ-ਇਕ ਸ਼ੇਅਰ ਬਾਕਮਾਲ ਹੈ। ਭਾਈ ਸਾਹਿਬ ਕਹਿੰਦੇ ਕਿ ਇਸ ਸੋਹਣੇ ਮੁਖੜੇ ਤੋਂ ਮੈਂ ਦੋ ਜਹਾਨ ਵਾਰ ਦਿਆਂ। ਮੇਰੇ ਯਾਰ ਦੇ ਇੱਕ-ਇੱਕ ਕੇਸ ਦੀ ਕੀਮਤ ਦੋ ਜਹਾਨਾਂ ਵਰਗੀ ਹੈ:

*ਦੀਨ ਓ ਦੁਨੀਆ ਦਰ ਕਮੰਦੇ ਆਂ ਪਰੀ ਰੁਖਸਾਰ ਮਾਂ।*
*ਹਰ ਦੋ ਆਲਮ ਕੀਮਤ ਏ ਯਕ ਤਾਰ ਮੂਏ ਯਾਰ ਮਾਂ।*

ਜੰਗ ਲੱਗਣ ਵਾਲੀ ਹੈ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜੰਗ ਦੀਆਂ ਤਿਆਰੀਆਂ ਵਿਚ ਮਸ਼ਗੂਲ ਹਨ। ਸਿੱਖਾਂ ਨੂੰ ਆਪਣੇ ਹੱਥੀਂ ਹਥਿਆਰ ਵੰਡ ਰਹੇ ਹਨ। ਭਾਈ ਨੰਦ ਲਾਲ ਜੀ ਜੀ ਵੇਖ ਰਹੇ ਹਨ ਕਿ ਸਤਿਗੁਰੂ ਜੀ ਸਾਰਿਆਂ ਨੂੰ ਹਥਿਆਰ ਵੰਡ ਰਹੇ ਹਨ, ਪਰ ਉਨ੍ਹਾਂ ਨੂੰ ਨਹੀਂ ਬੁਲਾਇਆ। ਪੁੱਛਿਆ ਇਕ ਸਿੱਖ ਨੂੰ ਕਿ ਗੁਰੂ ਸਾਹਿਬ ਨੇ ਮੈਨੂੰ ਕਿਉਂ ਨਹੀਂ ਹਥਿਆਰ ਦਿੱਤੇ, ਕੀ ਮੈਂ ਜੰਗ ਵਿਚ ਜਾਣ ਦੇ ਕਾਬਲ ਨਹੀਂ? ਉਸ ਸਿੱਖ ਨੇ ਹੱਸ ਕੇ ਕਿਹਾ, ਨੰਦ ਲਾਲ! ਤੂੰ ਮੌਤ ਦਾ ਡਰਦਾ ਗੁਰੂ ਸਾਹਿਬ ਦੇ ਦਰ 'ਤੇ ਆਇਆ ਸੀ, ਕੀ ਹੁਣ ਤੈਨੂੰ ਮੌਤ ਦਾ ਡਰ ਨਹੀਂ ਲੱਗਦਾ। ਜਾ ਤੂੰ ਆਪ ਹੀ ਗੁਰੂ ਜੀ ਤੋਂ ਪੁੱਛ ਲੈ!

ਭਾਈ ਜੀ ਨੇ ਅੱਗੇ ਹੋ ਗੁਰੂ ਜੀ ਨੂੰ ਪੁੱਛ ਕੀਤੀ ਹੈ, ਤਾਂ ਗੁਰੂ ਸਾਹਿਬ ਨੇ ਫੁਰਮਾਇਆ, ਨੰਦ ਲਾਲ! ਕੋਈ ਕਲਮ ਇੰਨੀ ਤੇਜ਼ ਹੁੰਦੀ ਹੈ ਕਿ ਹਜ਼ਾਰਾਂ ਨੌਜਵਾਨਾਂ ਨੂੰ ਜੰਗ ਲਈ ਸ਼ਹੀਦੀਆਂ ਦੇਣ ਲਈ ਪ੍ਰੇਰਦੀ ਹੈ। ਅਕਸਰ ਓਨਾ ਕੰਮ ਤਲਵਾਰ ਵੀ ਨਹੀਂ ਕਰ ਸਕਦੀ। ਇਸ ਕਰਕੇ ਤੁਹਾਨੂੰ ਜੰਗ ਲਈ ਮੈਦਾਨ ਵਿਚ ਜਾਣ ਦੀ ਲੋੜ ਨਹੀਂ, ਤੁਸੀਂ ਆਪਣੀ ਕਲਮ ਨਾਲ ਹੀ ਨੌਜਵਾਨਾਂ ਨੂੰ ਜੰਗ ਲਈ ਤਿਆਰ ਕਰੋ।

ਲਖਨੌਰ ਦੀ ਇਕ ਘਟਨਾ ਹੈ— ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਖ਼ਤ 'ਤੇ ਬਿਰਾਜਮਾਨ ਹਨ। ਇਕ ਪਾਲਕੀ ਵਿਚ ਇਕ ਪੀਰ ਜੀ ਜਾ ਰਹੇ ਹਨ, ਅਚਾਨਕ ਉਨ੍ਹਾਂ ਦੀ ਨਜ਼ਰ ਗੁਰੂ ਸਾਹਿਬ 'ਤੇ ਪੈਂਦੀ ਹੈ। ਪਾਲਕੀ ਰੁਕਵਾਈ, ਬੜੀ ਤੇਜ਼ੀ ਵਿਚ

ਥੱਲੇ ਉਤਰੇ ਹਨ, ਭੱਜਦੇ ਨੇ ਜੋੜਾ ਲਾਹਿਆ ਤੇ ਸਤਿਗੁਰੂ ਜੀ ਦੇ ਸਨਮੁਖ ਜਾ ਕੇ ਸਿਜਦਾ ਕੀਤਾ ਕਦਮਬੋਸੀ ਕੀਤੀ ਹੈ। ਸਤਿਗੁਰੂ ਜੀ ਨੇ ਵੀ ਅੱਗੇ ਹੋ ਕੇ ਇਸਤਕਬਾਲ ਕੀਤਾ, ਖੁਸ਼ਆਮਦੀਦ ਕਿਹਾ। ਮੁਰੀਦ ਹੈਰਾਨ ਹਨ ਕਿ ਇਹ ਉਹ ਹੀ ਪੀਰ ਨੇ ਜਿਨ੍ਹਾਂ ਦਾ ਇਸਲਾਮ ਦੀ ਦੁਨੀਆ ਵਿਚ ਬਹੁਤ ਸਤਿਕਾਰ ਹੈ। ਜੋ ਪੀਰ ਜੀ ਜਦੋਂ ਔਰੰਗਜ਼ੇਬ ਦੇ ਦਰਬਾਰ ਵਿਚ ਜਾਂਦੇ ਹਨ ਤਾਂ ਖ਼ੁਦ ਬਾਦਸ਼ਾਹ ਵੀ ਉਠ ਕੇ ਇਸਤਕਬਾਲ ਕਰਦਾ ਹੈ, ਤੇ ਇਹ ਆਪ ਇਕ ਐਸੇ ਨੌਜਵਾਨ ਵੱਲ ਬੇਸਾਖਤਾ ਭੱਜੀ ਜਾ ਰਹੇ ਨੇ ਜਿਹਦੀ ਅਜੇ ਦਾੜੀ ਫੁੱਟਦੀ ਪਈ ਹੈ।

ਪੀਰ ਜੀ ਸਵਾਲ ਕੀਤਾ ਹੈ, ਸਤਿਗੁਰੂ ਜੀਉ! ਖੁਦ੍ਹਾ ਦਾ ਵਸਲ, ਖੁਦ੍ਹਾ ਨਾਲ ਮਿਲਾਪ ਕਿਵੇਂ ਹੋਵੇ? ਸਤਿਗੁਰੂ ਜੀ ਨੇ ਕਿਹਾ, ਜਿਵੇਂ ਰਾਤ ਦਾ ਦਿਨ ਦੇ ਨਾਲ। ਉਹ ਕਿਵੇਂ? ਗੁਰੂ ਸਾਹਿਬ ਕਿਹਾ, ਜਿਸ ਤਰ੍ਹਾਂ ਰਾਤ ਦਿਨ ਨੂੰ ਮਿਲਣ ਲਈ ਆਪਣੇ ਆਪ ਨੂੰ ਖ਼ਤਮ ਕਰ ਲੈਂਦੀ ਹੈ, ਉਸੇ ਤਰ੍ਹਾਂ। ਜੇ ਖੁਦ੍ਹਾ ਨਾਲ ਮਿਲਾਪ ਕਰਨਾ ਹੈ ਤਾਂ ਆਪਣੀ ਹਉਮੈਂ ਨੂੰ ਮਿਟਾਣਾ ਪਵੇਗਾ, ਆਪਣੇ ਆਪ ਨੂੰ ਰਾਤ ਦੀ ਤਰ੍ਹਾਂ ਖਤਮ ਕਰਨਾ ਪਵੇਗਾ, ਖ਼ੁਦੀ ਨੂੰ ਮਿਟਾਣਾ ਪਵੇਗਾ ਤਾਂ ਖ਼ੁਦ੍ਹਾ ਨਾਲ ਮਿਲਾਪ ਹਾਸਲ ਹੋਏਗਾ। ਪੀਰ ਜੀ ਨੇ ਝੁਕ ਕੇ ਸਿਜਦਾ ਕੀਤਾ ਤੇ ਗੁਰੂ ਸਾਹਿਬ ਤੋਂ ਵਿਦਾ ਲਈ।

ਹੋਲੀ ਹਿੰਦੋਸਤਾਨ ਦਾ ਇਕ ਮੌਸਮੀ ਅਤੇ ਰੰਗਾਂ ਦਾ ਤਿਉਹਾਰ ਹੈ। ਹੋਲੀ ਦੀ ਘਟਨਾ ਇਕ ਮਿਥਹਾਸਿਕ ਕਹਾਣੀ ’ਤੇ ਪ੍ਰਚਲਿਤ ਹੈ। ਜਿਸ ਵਿਚ ਇਕ ਬੱਚੇ (ਜਿਸ ਨੂੰ ਗੁਰਬਾਣੀ ਅਨੁਸਾਰ ਭਗਤ ਪ੍ਰਹਿਲਾਦ ਵਜੋ ਜਾਣਿਆ ਜਾਂਦਾ ਹੈ) ਵੱਲੋਂ ਰੱਬ ’ਤੇ ਨਿਸਚਾ ਪ੍ਰਗਟ ਕੀਤਾ ਗਿਆ ਹੈ। ਸਮਾਂ ਪਾ ਕੇ ਇਸ ਤਿਉਹਾਰ ਵਿਚ ਗ਼ਲਤ ਰਿਵਾਇਤਾਂ ਜੁੜ ਗਈਆਂ। ਰੰਗਾਂ ਦੀ ਬਜਾਏ ਲੋਕਾਂ ’ਤੇ ਚਿੱਕੜ ਸੁੱਟਣਾ ਅਤੇ ਦੁਸ਼ਮਣੀਆਂ ਕੱਢਣੀਆਂ ਆਦਿ। ਇਹ ਗੱਲਾਂ ਆਮ ਪ੍ਰਚਲਿਤ ਹੋ ਗਈਆਂ। ਗੁਰੂ ਸਾਹਿਬ ਨੇ ਇਨ੍ਹਾਂ ਸਭ ਤੋਂ ਹਟ ਕੇ ਹੋਲੀ ਨੂੰ ‘ਹੋਲੇ ਮਹੱਲੇ’ ਦਾ ਨਾਂ ਦਿੱਤਾ।

ਹੋਲੇ ਮਹੱਲੇ ’ਤੇ ਗੁਰੂ ਸਾਹਿਬ ਸਿੱਖਾਂ ਦੇ ਦੋ ਜਥੇ ਬਣਾ ਕੇ ਜੰਗ ਕਰਾਉਂਦੇ ਸੀ। ਹੋਲਾ ਦਾ ਅਰਥ ਹੈ— ਹਮਲਾ ਤੇ ਮਹੱਲਾ ਦਾ ਅਰਥ ਹੈ— ਹਮਲੇ ਦੀ ਥਾਂ। ਜਿਹੜਾ ਜਥਾ ਜਿੱਤ ਹਾਸਲ ਕਰਦਾ ਸੀ ਗੁਰੂ ਸਾਹਿਬ ਉਸ ਨੂੰ ਇਨਾਮ ਦੇ ਕੇ ਨਿਵਾਜਦੇ ਸੀ। ਸਤਿਗੁਰਾਂ ਇਹ ਰੀਤ ਸਿੱਖਾਂ ਵਿਚ ਬੀਰ ਰਸ ਭਰਨ ਲਈ ਸ਼ੁਰੂ ਕੀਤੀ ਸੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੬੯੯ ਈ. ਦੀ ਵੈਸਾਖੀ ਨੂੰ ਖੰਡੇ ਦੀ ਪਾਹੁਲ ਤਿਆਰ ਕਰ ਕੇ ਖਾਲਸਾ ਪੰਥ ਪ੍ਰਗਟ ਕੀਤਾ। ਪੰਜ ਪਿਆਰਿਆਂ ਨੂੰ ਖੰਡੇ ਦੀ ਪਾਹੁਲ ਛਕਾਈ ਤੇ ਫਿਰ ਆਪ ਵੀ ਉਨ੍ਹਾਂ ਪਾਸੋਂ ਛਕੀ। ਸਮਾਜ ਦੇ ਉਹ ਪੱਛੜੀਆਂ ਜਾਤਾਂ ਦੇ ਲੋਕ ਜਿਨ੍ਹਾਂ ਨੂੰ ਕੋਈ ਵੀ ਆਪਣੇ ਨੇੜੇ ਨਹੀਂ ਸੀ ਬੈਠਣ ਦਿੰਦਾ, ਜਿਨ੍ਹਾਂ ਨੂੰ ਦੁਤਕਾਰਿਆ ਜਾਂਦਾ ਸੀ। ਉਨ੍ਹਾਂ ਨੂੰ ਗਲ਼ ਨਾਲ ਲਾਇਆ, ਇੱਕੋ ਪੰਗਤ ਵਿਚ ਬਿਠਾ ਦਿੱਤਾ, ਇਕ ਬਾਟੇ ’ਚੋਂ ਪਾਹੁਲ ਛਕਾਈ, ਇਕ ਪੰਗਤ ਵਿਚ ਥਾਂ ਦਿੱਤੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਚਨ ਕੀਤੇ ਕਿ ਜਿਨ੍ਹਾਂ ਦੀ ਕੁ.ਲ ਵਿਚ ਭੀ ਕਦੀਂ ਸਰਦਾਰੀ ਨਹੀਂ ਮਿਲੀ, ਉਨ੍ਹਾਂ ਨੂੰ ਮੈਂ ਸਰਦਾਰ ਬਣਾਵਾਂਗਾ। ਮੈਂ ਚਿੜੀਆਂ ਪਾਸੋਂ ਬਾਜ਼ਾਂ ਦਾ ਸ਼ਿਕਾਰ ਕਰਾਵਾਂਗਾ। ਜਿਹੜੇ ਬੰਦੇ ਇੰਨੇ ਕਾਇਰ ਹੋ ਚੁੱਕੇ ਨੇ, ਕਿ ਉਹ ਚਾਕੂ ਹੱਥ ਵਿਚ ਫੜ੍ਹਨ ਤੋਂ ਵੀ ਡਰਦੇ ਨੇ, ਮੈਂ ਉਨ੍ਹਾਂ ਹੱਥਾਂ ਵਿਚ ਤਲਵਾਰ ਫੜਾ ਦਿਆਂਗਾ:

*ਜਿਨਕੀ ਜਾਤ ਔਰ ਕੁਲ ਮਾਹੀਂ ਸਰਦਾਰੀ ਨਹਿ ਭਈ ਕਿਦਾਂਹੀਂ।*
*ਤਿਨ੍ਹ ਹੀ ਕੋ ਸਰਦਾਰ ਬਨਾਊਂ ਤਬੈ ਗੋਬਿੰਦ ਸਿੰਘ ਨਾਮ ਕਹਾਊਂ।*

ਅਤੇ

*ਹਮ ਤੋ ਤੋਲਨ ਜਾਨੇਂ ਤਕੜੀ ਨੰਗੀ ਕਰਦ ਕਬਹੂੰ ਨਹੀਂ ਪਕੜੀ।*
*ਚਿੜੀ ਉੜੇ ਡਰ ਸੇ ਮਰ ਜਾਂਏ ਤੁਰਕਨ ਸੇ ਕੈਸੇ ਲੜ ਪਾਂਏਂ।*

ਔਰੰਗਜ਼ੇਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਵਧ ਰਹੀ ਤਾਕਤ ਤੋਂ ਬਹੁਤ ਦੁਖੀ ਸੀ। ਉਸ ਨੇ ਆਪਣੇ ਇਕ ਪੰਜ ਹਜ਼ਾਰੀ ਜਰਨੈਲ ਸੈਦ ਬੇਗ ਨੂੰ ਗੁਰੂ ਸਾਹਿਬ ਦਾ ਸਿਰ ਕੱਟ ਕੇ ਜਾਂ ਜਿੰਦਾ ਫੜ੍ਹਨ ਲਈ ਭੇਜਿਆ। ਸੈਦ ਬੇਗ ਸ੍ਰੀ ਅਨੰਦਪੁਰ ਸਾਹਿਬ ਪਹੁੰਚਿਆ, ਪਰ ਗੁਰੂ ਜੀ ਦੇ ਚਿਹਰੇ ਦੀ ਤਾਅਬ ਨਾ ਝੱਲ ਸਕਿਆ ਤੇ ਆਪਣੀ ਤਲਵਾਰ ਗੁਰੂ ਜੀ ਦੇ ਚਰਨਾਂ ਵਿਚ ਰੱਖ ਕੇ ਮੁਰੀਦ ਬਣ ਗਿਆ। ਉਹ ਸੈਦ ਬੇਗ ਜੋ ਗੁਰੂ ਜੀ ਨੂੰ ਫੜ੍ਹਨ ਆਇਆ ਸੀ, ਉਹ ਸ੍ਰੀ ਅਨੰਦਪੁਰ ਸਾਹਿਬ ਵਾਸੀ ਹੋ ਗਿਆ।

ਔਰੰਗਜ਼ੇਬ ਨੂੰ ਜਦੋਂ ਇਸ ਗੱਲ ਦਾ ਪਤਾ ਚਲਿਆ ਤਾਂ ਉਸ ਨੇ ਆਪਣੇ ਦੂਜੇ ਪੰਜ ਹਜ਼ਾਰੀ ਜਰਨੈਲ ਸੈਦ ਖਾਂ ਨੂੰ ਭੇਜਿਆ। ਸੈਦ ਖਾਂ ਫੌਜਾਂ ਲੈ ਕੇ ਸ੍ਰੀ ਅਨੰਦਪੁਰ ਨੂੰ ਕੂਚ ਕਰਦਾ ਹੈ, ਰਾਹ ਵਿਚ ਸਢੌਰਾ ਪੈਂਦਾ ਹੈ ਜਿੱਥੇ ਪੀਰ ਬੁੱਧੂ ਸ਼ਾਹ ਜੀ ਅਤੇ ਉਸ ਦੀ ਭੈਣ ਨਸੀਰਾਂ ਦਾ ਘਰ ਹੈ। ਭੈਣ ਨੂੰ ਮਿਲਣ ਲਈ ਘਰ ਪਹੁੰਚਦਾ ਹੈ। ਭੈਣ ਬਹੁਤ ਖੁਸ਼ ਹੈ, ਪੁੱਛਦੀ ਹੈ, ਵੀਰ ਕਿਧਰ ਨੂੰ? ਸੈਦ ਖਾਂ ਦੇ ਦੱਸਣ 'ਤੇ ਕਿ ਉਹ ਅਨੰਦਪੁਰ ਜਾ ਰਿਹਾ ਹੈ। ਖੁਸ਼ ਹੋ ਕੇ ਪੁੱਛਦੀ ਹੈ ਗੁਰੂ ਜੀ ਦੇ ਦਰਸ਼ਨਾਂ ਨੂੰ ਚਲੇ ਹੋ। ਗੁੱਸੇ ਵਿਚ ਸੈਦ ਖਾਂ ਕਹਿੰਦਾ ਹੈ, ਦਰਸ਼ਨ ਕਰੋ ਤੁਸੀਂ! ਮੈਂ ਤੇ ਗੁਰੂ ਨੂੰ ਫੜ੍ਹਨ ਲਈ ਜਾ ਰਿਹਾ ਹਾਂ।

ਸੈਦ ਖਾਂ ਸ੍ਰੀ ਅਨੰਦਪੁਰ ਪਹੁੰਚਦਾ ਹੈ, ਆਪਣੇ ਕੈਂਪ ਵਿਚ ਬੈਠਾ ਵਿਚਾਰ ਰਿਹਾ ਹੈ ਕਿ ਜੇ ਗੁਰੂ ਇੰਨਾ ਹੀ ਪਹੁੰਚ ਵਾਲਾ ਹੈ ਤਾਂ ਖ਼ੁਦ ਮੇਰੇ ਨਾਲ ਦੋ-ਦੋ ਹੱਥ ਕਰ ਲਵੇ, ਕਿਉਂ ਬੰਦਿਆਂ ਨੂੰ ਮਰਵਾਣਾ। ਜਦੋਂ ਜੰਗ ਦੇ ਮੈਦਾਨ ਵਿਚ ਪੁੱਜਾ, ਉਦੋਂ ਗੁਰੂ ਸਾਹਿਬ ਸਾਹਮਣੇ ਆਏ। ਉਸ ਵੇਲੇ ਸੈਦ ਖਾਂ ਗੁਰੂ ਜੀ ਦੀ ਤਾਅਬ ਨਾ ਝੱਲ ਸਕਿਆ ਅੱਗੇ ਵਧਿਆ ਆਪਣੀ ਤਲਵਾਰ ਗੁਰੂ ਜੀ ਦੇ ਚਰਨਾਂ ਵਿਚ ਰੱਖ ਦਿੱਤੀ ਤੇ ਬੋਲ ਉੱਠਿਆ- ਖੁਦ੍ਹਾ-ਆਇਦ-ਖੁਦਾ-ਆਇਦ, ਜਾਂ ਨੂਰ-ਇ-ਖੁਦਾ ਆਇਦ। ਲੋਕੋ ਖੁਦ੍ਹਾ ਦਾ ਨੂਰ ਆ ਗਿਆ। ਕਹਿੰਦਾ ਹੋਇਆ ਜੰਗਲ ਵੱਲ ਦੌੜ ਗਿਆ। ਇਤਿਹਾਸਕਾਰ ਲਿਖਦੇ ਹਨ ਕਿ ਸੈਦ ਖਾਂ ਫਿਰ ਕਦੀ ਵਾਪਸ ਨਹੀਂ ਆਇਆ ਤੇ ਸੈਦ ਖਾਂ ਨੇ ਦਰਵੇਸ਼ ਬਣ ਕੇ ਆਪਣੀ ਜ਼ਿੰਦਗੀ ਗੁਜ਼ਾਰੀ।

੧੭੦੪ ਈ. ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਦਾ ਕਿਲ੍ਹਾ ਖਾਲ਼ੀ ਕੀਤਾ। ਸਰਸਾ, ਚਮਕੌਰ ਅਤੇ ਮੁਕਤਸਰ ਸਾਹਿਬ ਦੀ ਜੰਗ ਤੋਂ ਬਾਅਦ ਦਮਦਮਾ ਸਹਿਬ ਪੁੱਜੇ। ਦਮਦਮਾ ਸਹਿਬ ਵਿਚ ਹੀ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤਾ। ਇਸ ਸਥਾਨ ਤੋਂ ਨਾਂਦੇੜ ਪੁੱਜੇ। ਬਾਬਾ ਬੰਦਾ ਸਿੰਘ ਬਹਾਦਰ ਜੀ ਨੂੰ ਸਿੰਘ ਸਜਾਇਆ ਤੇ ਮੁਗ਼ਲ ਹੁਕੂਮਤ ਦਾ ਨਾਮੋ-ਨਿਸ਼ਾਨ ਮਿਟਾਉਣ ਲਈ ਪੰਜਾਬ ਨੂੰ ਤੋਰਿਆ। ਨਾਂਦੇੜ ਵਿਚ ੧੭੦੮ ਈ. ਨੂੰ ਗੁਰਿਆਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੌਂਪ ਕੇ ਜੋਤੀ ਜੋਤ ਸਮਾ ਗਏ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਉਚਾਰਨ ਕੀਤੀਆਂ ਬਾਣੀਆਂ ਦੇ ਦਰਸ਼ਨ ਕਰਦੇ ਹਾਂ ਤਾਂ ਪਤਾ ਚੱਲਦਾ ਹੈ ਕਿ ਗੁਰੂ ਸਾਹਿਬ ਦੀ ਬਾਣੀ ਉੱਚ ਕੋਟੀ ਦੀ ਰਚਨਾ ਹੈ। 'ਅਕਾਲ ਉਸਤਤ' ਬਾਣੀ ਵਿਚ ਹਰੀ ਦੇ ਸਭ ਥਾਈਂ ਹੋਣ ਦੀ ਗੱਲ ਕੀਤੀ ਹੈ:

*ਜਲੇ ਹਰੀ॥ ਥਲੇ ਹਰੀ॥ ਉਰੇ ਹਰੀ॥ ਬਨੇ ਹਰੀ॥੫੧॥*
*ਗਿਰੇ ਹਰੀ॥ ਗੁਫੇ ਹਰੀ॥ ਛਿਤੇ ਹਰੀ॥ ਨਭੇ ਹਰੀ॥੨॥੫੨॥*

ਅੰਤ ਵਿਚ ਸੋਲ੍ਹਾਂ ਵਾਰ ਤੁਹੀ-ਤੁਹੀ ਲਿਖਿਆ ਹੈ।

ਗੁਰੂ ਸਾਹਿਬ ਸਾਰੇ ਸੰਸਾਰ ਨੂੰ ਪਰਮੇਸ਼ਰ ਨਾਲ ਜੋੜਦੇ ਹੋਏ ਜਦੋਂ ਪ੍ਰਭੂ ਦੇ ਗੁਣ ਗਾਉਂਦੇ ਤਾਂ ਇੰਞ ਪ੍ਰਤੀਤ ਹੁੰਦਾ ਹੈ ਕਿ ਆਪ ਦੀ ਦ੍ਰਿਸ਼ਟੀ ਦੂਰ ਹਿੰਦੋਸਤਾਨ ਤੋਂ ਵੀ ਬਾਹਰਲੇ ਦੇਸ਼ਾਂ ਵਿਚ ਚਲੀ ਜਾਂਦੀ ਹੈ:

*ਬੰਗ ਕੇ ਬੰਗਾਲੀ ਫਿਰਹੰਗ ਕੇ ਫਿਰੰਗਾਵਾਲੀ*
*ਦਿਲੀ ਕੇ ਦਿਲਵਾਲੀ ਤੇਰੀ ਆਗਿਆ ਮੈ ਚਲਤ ਹੈਂ॥ . . .*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਨੁੱਖਤਾ ਦਾ ਸੰਦੇਸ਼ ਦਿੰਦੇ ਸਮਝਾਉਂਦੇ ਹਨ ਕਿ ਕਿਵੇਂ ਅਨੇਕਤਾ ਵਿਚ ਏਕਤਾ ਨੂੰ ਵੇਖਣਾ ਹੈ:

*ਦੇਹਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ*
*ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ॥* *(ਅਕਾਲ ਉਸਤਤ)*

■

## ਪਿੰਡ ਓਠੀਆਂ ਵਿਖੇ ਅੰਮ੍ਰਿਤ-ਸੰਚਾਰ

ਭਾਈ ਦਿਲਬਾਗ ਸਿੰਘ ਭੰਗਾਲੀ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਿੰਘ ਸਭਾ ਰਾਮਗੜ੍ਹੀਆਂ, ਪਿੰਡ ਓਠੀਆਂ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੩ ਜੂਨ, ੨੦੧੮ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ਕੁੱਲ ੩੨ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

# ਆਪੇ ਗੁਰੁ ਚੇਲਾ: ਸ੍ਰੀ ਗੁਰੂ ਗੋਬਿੰਦ ਸਿੰਘ

*-ਸ. ਹਰਿਚਰਨ ਸਿੰਘ**

ਭਾਈ ਗੁਰਦਾਸ ਜੀ ਦੂਜੇ ਨੇ ਆਪਣੀ ਵਾਰ ਵਿਚ ਦਸਮੇਸ਼ ਪਿਤਾ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਮਰਦ ਅਗੰਮੜਾ, ਵਰੀਆਮ ਇਕੇਲਾ ਅਤੇ ਆਪੇ ਗੁਰੂ ਚੇਲਾ ਦੇ ਵਿਸ਼ੇਸ਼ਣਾਂ ਰਾਹੀਂ ਯਾਦ ਕੀਤਾ ਹੈ:

*ਵਹ ਪ੍ਰਗਟਿਓ ਮਰਦ ਅਗੰਮੜਾ ਵਰੀਆਮ ਇਕੇਲਾ।*
*ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ॥* *(ਵਾਰ ੪੧:੧੭)*

ਸਾਰੇ ਗੁਣ ਗੁਰੂ ਸਾਹਿਬ ਦੀ ਅਦੁੱਤੀ ਸ਼ਖ਼ਸੀਅਤ ਦਾ ਸ਼ਿੰਗਾਰ ਸਨ। ਦੋ ਜਹਾਨ ਦੇ ਮਾਲਕ, ਪਟਨਾ ਸਾਹਿਬ ਦੇ ਬਾਲਾ-ਪ੍ਰੀਤਮ, ਸ੍ਰੀ ਅਨੰਦਪੁਰ ਸਾਹਿਬ ਦੇ ਸ਼ਾਹੀ ਦਰਬਾਰ ਅਤੇ ਠਾਠ ਦੇ ਮਾਲਕ, ਸੁਹਣੇ ਅਸਤਰਾਂ ਤੇ ਸ਼ਸਤਰਾਂ ਨਾਲ ਸਜਿਆ ਸੰਵਰਿਆ ਸਰੂਪ, ਕਲਗੀ ਤੇ ਬਾਜ਼ ਦਾ ਸ਼ਾਹੀ ਠਾਠ, ਨੀਲੇ ਘੋੜੇ ਦੀ ਸਵਾਰੀ ਇਤਿਆਦਿ, ਇਹ ਸਭ ਕੁਝ ਕਿਸੇ ਦੁਨਿਆਵੀ ਬਾਦਸ਼ਾਹ ਨਾਲੋਂ ਘੱਟ ਨਹੀਂ ਸਨ, ਪਰ ਗੁਰੂ ਜੀ ਬਾਹਰੋਂ ਬਾਦਸ਼ਾਹ ਅਤੇ ਅੰਦਰੋਂ ਦਰਵੇਸ਼ ਸਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ੧੬੬੬ ਈ. ਨੂੰ ਪਰਮ-ਪੂਜਸ ਮਾਤਾ ਗੁਜਰੀ ਜੀ ਦੀ ਪਵਿੱਤਰ ਕੁੱਖ ਤੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਗ੍ਰਿਹ ਪਟਨਾ ਸ਼ਹਿਰ ਵਿਖੇ ਹੋਇਆ। ਇਸ ਬਾਰੇ ਆਪ ਦਾ ਫੁਰਮਾਨ ਹੈ:

*ਤਹੀ ਪ੍ਰਕਾਸ ਹਮਾਰਾ ਭਯੋ॥*
*ਪਟਨਾ ਸਹਰ ਬਿਖੈ ਭਵ ਲਯੋ॥* *(ਬਚਿਤ੍ਰ ਨਾਟਕ)*

ਦਸ ਗੁਰੂ ਸਾਹਿਬਾਨ ਵਿੱਚੋਂ ਕੇਵਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹੀ ਆਪਣੀ ਸੰਸਾਰਿਕ ਜੀਵਨ-ਕਥਾ ਦਾ ਚਿਤਰਨ 'ਬਚਿਤ੍ਰ ਨਾਟਕ' ਰਾਹੀਂ ਪ੍ਰਗਟ ਕੀਤਾ ਹੈ। ਆਪ ਜੀ ਆਪਣੇ ਇਸ ਸ੍ਰਿਸ਼ਟੀ 'ਤੇ ਆਉਣ ਦਾ ਕਾਰਨ ਇਸ ਤਰ੍ਹਾਂ ਦੱਸਦੇ ਹਨ:

*ਹਮ ਇਹ ਕਾਜ ਜਗਤ ਮੋ ਆਏ॥*
*ਧਰਮ ਹੇਤ ਗੁਰਦੇਵ ਪਠਾਏ॥*
*ਜਹਾਂ ਤਹਾਂ ਤੁਮ ਧਰਮ ਬਿਥਾਰੋ॥*
*ਦੁਸਟ ਦੋਖੀਅਨਿ ਪਕਰਿ ਪਛਾਰੋ॥੪੨॥*
*ਯਾਹੀ ਕਾਜ ਧਰਾ ਹਮ ਜਨਮੰ॥*
*ਸਮਝ ਲੇਹੁ ਸਾਧੂ ਸਭ ਮਨ ਮੰ॥*
*ਧਰਮ ਚਲਾਵਨ ਸੰਤ ਉਬਾਰਨ॥*
*ਦੁਸਟ ਸਭਨ ਕੋ ਮੂਲ ਉਪਾਰਨ॥*

**#69/11, Near Gurdwara Sahib, Old Railway Line, R. S. Pura, Jammu-181102 (J&K). M: 094196-24270*

'ਬਚਿਤ੍ਰ ਨਾਟਕ' ਰਾਹੀਂ ਆਪ ਜੀ ਵਰਣਨ ਕਰਦੇ ਹਨ:

*ਤਿਨ ਪ੍ਰਭ ਜਬ ਆਇਸੁ ਮੁਹਿ ਦੀਆ॥*
*ਤਬ ਹਮ ਜਨਮ ਕਲੂ ਮਹਿ ਲੀਆ॥੪॥*
*ਚਿਤ ਨ ਭਯੋ ਹਮਰੋ ਆਵਨ ਕਹ॥*
*ਚੁਭੀ ਰਹੀ ਸ੍ਰੁਤਿ ਪ੍ਰਭੁ ਚਰਨਨ ਮਹ॥*
*ਜਿਉ ਤਿਉ ਪ੍ਰਭ ਹਮ ਕੋ ਸਮਝਾਯੋ॥*
*ਇਮ ਕਹਿ ਕੈ ਇਹ ਲੋਕ ਪਠਾਯੋ॥੫॥*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਸੂਰਬੀਰ, ਆਦਰਸ਼ਕ ਆਗੂ, ਬਾਣੀਕਾਰ, ਬਾਦਸ਼ਾਹ-ਦਰਵੇਸ਼, ਆਦਰਸ਼ਕ ਪਤੀ-ਪਿਤਾ-ਪੁੱਤਰ, ਹੱਕ, ਸਚਾਈ ਅਤੇ ਧਰਮ ਲਈ ਰਣ-ਭੂਮੀ ਵਿਚ ਝੂਜਣ ਵਾਲੇ ਮਹਾਂਪੁਰਸ਼ ਸਨ। ਇਹ ਸਾਰੇ ਗੁਣ ਗੁਰੂ ਪਾਤਸ਼ਾਹ ਜੀ ਨੂੰ ਵਿਰਸੇ ਵਿਚ ਪ੍ਰਾਪਤ ਹੋਏ। ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਬਚਪਨ ਵਿਚ ਹੀ ਉਨ੍ਹਾਂ ਨੂੰ ਤੀਰ-ਅੰਦਾਜ਼ੀ, ਘੋੜ ਸਵਾਰੀ ਤੇ ਹੋਰ ਪ੍ਰਕਾਰ ਦੀ ਵਿੱਦਿਆ ਦੇਣ ਦਾ ਪ੍ਰਬੰਧ ਕੀਤਾ, ਜਿਸ ਬਾਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੀ ਬਾਣੀ ਵਿਚ ਆਪ ਲਿਖਦੇ ਹਨ:

*ਮੱਦ੍ਰ ਦੇਸ ਹਮ ਕੋ ਲੇ ਆਏ॥*
*ਭਾਂਤਿ ਭਾਂਤਿ ਦਾਈਅਨਿ ਦੁਲਰਾਏ॥੨॥*
*ਕੀਨੀ ਅਨਿਕ ਭਾਂਤਿ ਤਨ ਰੱਛਾ॥*
*ਦੀਨੀ ਭਾਂਤਿ ਭਾਂਤਿ ਕੀ ਸਿੱਛਾ॥* *(ਬਚਿਤ੍ਰ ਨਾਟਕ)*

ਗੁਰੂ ਸਾਹਿਬ ਨੇ ਜਿੱਥੇ ਉੱਚੀ ਤੋਂ ਉੱਚੀ ਸ਼ਸਤਰ ਵਿੱਦਿਆ ਪ੍ਰਾਪਤ ਕੀਤੀ, ਉੱਥੇ ਧਾਰਮਿਕ ਅਤੇ ਸੰਸਾਰਿਕ ਸ਼ਾਸਤਰ ਵਿੱਦਿਆ ਵਿਚ ਵੀ ਪੂਰਨ ਨਿਪੁੰਨਤਾ ਹਾਸਲ ਕੀਤੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੂਰੀ ਆਪਣੀ ਜ਼ਿੰਦਗੀ ਗੁਰਮਤਿ ਆਦਰਸ਼ਾਂ ਦੀ ਸਥਾਪਤੀ ਲਈ ਸੰਘਰਸ਼ ਕਰਦਿਆਂ ਬਿਤਾਈ। ਸਿੱਖ ਪੰਥ ਦੇ ਬਾਨੀ ਸਾਹਿਬ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਦੱਬੀ ਅਤੇ ਲਿਤਾੜੀ ਜਾ ਰਹੀ ਮਨੁੱਖਤਾ ਨੂੰ ਅਧਿਆਤਮਿਕ ਉਪਦੇਸ਼ਾਂ ਰਾਹੀਂ ਪਰਪੱਕ ਕਰਦਿਆਂ ਅਣਖ ਦੀ ਭਾਵਨਾ ਭਰ ਅਜ਼ਾਦੀ ਨਾਲ ਜੀਵਨ ਜਿਊਣ-ਯੋਗ ਬਣਾਉਣ ਦਾ ਕਾਰਜ ਅਰੰਭਿਆ। ਬਾਕੀ ਗੁਰੂ ਸਾਹਿਬਾਨ ਨੇ ਅੰਮ੍ਰਿਤਮਈ ਗੁਰਬਾਣੀ ਦੇ ਉਪਦੇਸ਼ਾਂ ਰਾਹੀਂ ਇਸ ਕਾਰਜ ਨੂੰ ਅੱਗੇ ਵਧਾਇਆ ਤੇ ਕੁਝ ਸਾਲਾਂ ਦੇ ਵਿਚ ਹੀ ਬੇਸਹਾਰਾ ਹੋ ਰਹੀ ਮਨੁੱਖਤਾ ਨੂੰ ਇੱਥੋਂ ਤਕ ਜਾਗ੍ਰਿਤ ਕਰ ਦਿੱਤਾ ਕਿ ਮਨੁੱਖ ਹਰੀ ਦੇ ਨਾਮ ਰਾਹੀਂ ਬਲ ਨਾਲ ਭਰਪੂਰ ਸਾਰੇ ਹੀ ਬੰਦਨਾਂ ਤੋਂ ਮੁਕਤੀ ਪ੍ਰਾਪਤ ਕਰਨ ਯੋਗ ਸਮਝਣ ਲਗਾ। ਇਸ ਤਰ੍ਹਾਂ ਦੱਬੇ-ਕੁਚਲੇ ਮਨੁੱਖ ਨੂੰ ਆਪਣੇ ਪੈਰਾਂ 'ਤੇ ਖੜ੍ਹੇ ਹੋਣ ਦੇ ਕਾਬਲ ਬਣਾ ਦਿੱਤਾ।

ਸੰਸਾਰ ਦੇ ਧਰਮਾਂ ਦਾ ਇਤਿਹਾਸ ਪੜ੍ਹ ਕੇ ਵੇਖਿਆ ਜਾਵੇ ਤਾਂ ਪਤਾ ਲਗਦਾ ਹੈ ਕਿ, ਗੁਰੂ ਹਮੇਸ਼ਾ ਗੁਰੂ ਹੀ ਰਹਿੰਦਾ ਹੈ ਅਤੇ ਚੇਲਾ ਸਦਾ ਚੇਲਾ ਹੀ ਮੰਨਿਆ ਜਾਂਦਾ ਹੈ। ਚੇਲੇ ਨੂੰ ਕਦੇ ਇਹ ਮਾਣ ਪ੍ਰਾਪਤ ਨਹੀਂ ਹੋਇਆ ਕਿ ਉਹ ਗੁਰੂ ਬਣ ਸਕੇ, ਪਰ ਇਹ ਸ੍ਰੀ ਗੁਰੂ ਨਾਨਕ ਸਾਹਿਬ ਦੇ ਘਰ ਦੀ ਵਡਿਆਈ ਹੈ ਕਿ ਚੇਲੇ ਨੂੰ ਗੁਰੂ ਵਰਗਾ ਸਨਮਾਨ

ਪ੍ਰਾਪਤ ਹੋਇਆ ਹੈ। ਦਸਵੇਂ ਪਾਤਸ਼ਾਹ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੬੯੯ ਈ. ਦੀ ਵੈਸਾਖੀ ਵਾਲੇ ਦਿਨ ਅੰਮ੍ਰਿਤ ਦੀ ਦਾਤ ਦੇ ਕੇ ਖਾਲਸਾ-ਪੰਥ ਨੂੰ ਗਰੀਬ ਦੀ ਰੱਖਿਆ ਤੇ ਜਬਰ ਅਤੇ ਜ਼ੁਲਮ ਦਾ ਟਾਕਰਾ ਕਰਨ ਲਈ ਸਦੀਵੀ ਤਾਕਤ ਤੇ ਸ਼ਕਤੀ ਦੀ ਬਖ਼ਸ਼ਿਸ਼ ਕੀਤੀ।

ਇਸ ਤਰ੍ਹਾਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਚਲਾਈ ਹੋਈ ਅਧਿਆਤਮਿਕ ਸ਼ਕਤੀ ਸਹਿਤ ਰੰਗੀ ਸੰਗਤ ਨੂੰ ਅੰਮ੍ਰਿਤ ਦੀ ਦਾਤ ਕੇ ਖਾਲਸੇ ਦਾ ਰੂਪ ਪ੍ਰਦਾਨ ਕੀਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਪਿਆਰਿਆਂ ਦੀ ਅੱਦੁਤੀ ਚੋਣ ਕਰ ਕੇ ਖਾਲਸਾ ਪੰਥ ਦੀ ਸਾਜਨਾ ਕੀਤੀ। ਜਿਨ੍ਹਾਂ ਪੰਜ ਪਿਆਰਿਆਂ ਨੂੰ ਸਤਿਗੁਰਾਂ ਨੇ ਆਪ ਅੰਮ੍ਰਿਤ ਛਕਾਇਆ ਸੀ, ਫਿਰ ਉਨ੍ਹਾਂ ਪਾਸੋਂ ਹੀ ਆਪ ਅੰਮ੍ਰਿਤ ਦੀ ਜਾਚਨਾ ਕੀਤੀ ਅਤੇ ਗੋਬਿੰਦ ਰਾਏ ਤੋਂ ਗੋਬਿੰਦ ਸਿੰਘ ਜੀ ਬਣੇ। ਗੁਰੂ ਜੀ ਸਰੀਰ ਨਾਲੋਂ ਸਿਧਾਂਤ ਨੂੰ ਵਧੇਰੇ ਮਹੱਤਵ ਦਿੰਦੇ ਸਨ। ਖਾਲਸਾ ਗੁਰੂ ਜੀ ਦੀ ਆਪਣੀ ਸਿਰਜਣਾ ਸੀ। ਰਹਿਤ ਨੂੰ ਗੁਰੂ ਜੀ ਨੇ ਖਾਲਸਾ-ਪੰਥ ਲਈ ਜ਼ਰੂਰੀ ਕਰਾਰ ਦਿੱਤਾ। ਆਪ ਫੁਰਮਾਉਂਦੇ ਹਨ:

*-ਖਾਲਸਾ ਮੇਰੋ ਰੂਪ ਹੈ ਖ਼ਾਸ।*
*ਖਾਲਸੇ ਮਹਿ ਹੌ ਕਰੌ ਨਿਵਾਸ। . . .*
*ਖਾਲਸਾ ਮੇਰੋ ਸਤਿਗੁਰ ਪੂਰਾ।*
*ਖਾਲਸਾ ਮੇਰੋ ਸੱਜਨ ਸੂਰਾ। . . .*
*-ਖਾਲਸਾ ਖਾਸ ਕਹਾਵੈ ਸੋਈ*
*ਜਾਂ ਕੇ ਹਿਰਦੇ ਭਰਮ ਨ ਹੋਈ।*
*ਭਰਮ ਭੇਖ ਤੇ ਰਹੈ ਨਿਆਰਾ*
*ਸੋ ਖਾਲਸਾ ਸਤਿਗੁਰੂ ਹਮਾਰਾ।* *(ਸਰਬ ਲੋਹ ਗ੍ਰੰਥ)*

ਪਰ ਇਸ ਦੇ ਨਾਲ ਹੀ ਗੁਰੂ ਪਾਤਸ਼ਾਹ ਨੇ ਇਕ ਸ਼ਰਤ ਵੀ ਲਗਾ ਦਿੱਤੀ ਕਿ:

*ਜਬ ਲਗ ਖਾਲਸਾ ਰਹੇ ਨਿਆਰਾ।*
*ਤਬ ਲਗ ਤੇਜ ਦਿਉ ਮੈਂ ਸਾਰਾ।*

ਇਸ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਨੂੰ ਆਪਣਾ ਵੱਖਰਾ ਰੂਪ ਕਾਇਮ ਰੱਖਣ, ਨਾਮ ਜਪਣ, ਵੰਡ ਛਕਣ ਅਤੇ ਲੋੜ ਪੈਣ 'ਤੇ ਰਣ-ਭੂਮੀ ਵਿਚ ਜੂਝਣ ਤੇ ਕੇਵਲ ਇਕ ਅਕਾਲ ਪੁਰਖ ਦੀ ਸ਼ਕਤੀ ਵਿਚ ਵਿਸ਼ਵਾਸ ਰੱਖਣ ਦਾ ਉਪਦੇਸ਼ ਦਿੱਤਾ। ਖਾਲਸਾ ਪੰਥ ਦੇ ਜੀਵਨ-ਕਾਲ ਦੇ ਸਮੇਂ ਦਾ ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਖਾਲਸਾ ਪੰਥ ਨੇ ਕਸ਼ਟ ਸਹਿੰਦਿਆਂ ਅਤੇ ਸ਼ਹੀਦੀਆਂ ਪਾਉਂਦਿਆਂ ਵੀ ਗੁਰੂ ਪਾਤਸ਼ਾਹ ਵੱਲੋਂ ਸੌਂਪੀ ਇਸ ਜ਼ਿੰਮੇਵਾਰੀ ਨੂੰ ਪੂਰਨ ਤੌਰ 'ਤੇ ਨਿਭਾਇਆ।

ਗੁਰੂ ਜੀ ਐਸੀ ਚੁੰਬਕੀ ਸ਼ਖ਼ਸੀਅਤ ਦੇ ਮਾਲਕ ਸਨ ਕਿ ਸ਼ਰਧਾਲੂਆਂ ਵਾਂਗ ਜੰਗੀ ਦੁਸ਼ਮਣਾਂ ਉੱਤੇ ਵੀ ਉਨ੍ਹਾਂ ਦਾ ਇਤਨਾ ਪ੍ਰਭਾਵ ਸੀ ਕਿ ਜਿਹੜੇ ਆਪ ਜੀ ਨਾਲ ਜੁੱਧ ਮਚਾਉਣ ਅਤੇ ਆਪ ਜੀ ਨੂੰ ਗ੍ਰਿਫ਼ਤਾਰ ਕਰਨ ਦੀਆਂ ਕਸਮਾਂ ਖਾ ਕੇ ਆਉਂਦੇ ਸਨ ਉਹ ਵੀ ਆਪ ਦੇ ਹੀ ਮੁਰੀਦ ਬਣ ਜਾਂਦੇ ਅਤੇ ਸਦਾ ਲਈ ਆਪ ਜੀ ਦੀ ਸ਼ਰਨ ਵਿਚ ਆ ਜਾਂਦੇ ਸਨ।

ਆਪ ਸਰਬ-ਸਾਂਝੇ ਅਤੇ ਵਿਸ਼ਵ ਕਲਿਆਣਕਾਰੀ ਗੁਰੂ ਸਨ। ਕਿਸੇ ਖਾਸ ਇਲਾਕੇ, ਫਿਰਕੇ, ਦੇਸ਼ ਜਾਂ ਰਾਸ਼ਟਰ ਦੇ ਨਹੀਂ। ਗੁਰੂ ਪਾਤਸ਼ਾਹ ਮਨੁੱਖਤਾਵਾਦ ਦੇ ਹਾਮੀ ਸਨ, ਉਹ ਮਨੁੱਖਾਂ ਵਿਚ ਭੇਦ-ਭਾਵ ਖਤਮ ਕਰਨਾ ਚਾਹੁੰਦੇ ਸਨ। ਆਪ ਅਨੇਕਤਾ ਵਿਚ ਏਕਤਾ ਦੇ ਹਾਮੀ ਸਨ। ਗੁਰੂ ਸਾਹਿਬ ਨੇ ਸਾਰੀ ਮਨੁੱਖਤਾ ਨੂੰ ਇੱਕ ਪਿਤਾ ਦੀ ਸੰਤਾਨ ਮੰਨਿਆ ਹੈ। ਇਸੇ ਤਰ੍ਹਾਂ ਆਪ ਦੱਸਦੇ ਹਨ ਕਿ ਰੱਬ ਦੇ ਅਨੇਕਾਂ ਨਾਮ ਰੱਖ ਦੇਣ ਨਾਲ ਰੱਬ ਦੀ ਏਕਤਾ ਦਾ ਅਸੂਲ ਭੰਗ ਨਹੀਂ ਹੋ ਜਾਂਦਾ। ਆਪ ਫੁਰਮਾਉਂਦੇ ਹਨ:

*ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ ॥*
*ਕਰਤਾ ਕਰੀਮ ਸੋਈ ਰਾਜਕ ਰਹੀਮ ਓਈ ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ ॥*
*ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ॥*

*(ਅਕਾਲ ਉਸਤਤ)*

ਆਪ ਜੀ ਨੇ ਆਪਣੇ ਅਧਿਆਤਮਿਕ ਉਪਦੇਸ਼ਾਂ ਰਾਹੀਂ ਪੱਥਰ-ਪੂਜਾ, ਬੁੱਤ-ਪੂਜਾ ਆਦਿ ਦੀ ਸਖ਼ਤ ਨਿਖੇਧੀ ਕਰਦਿਆਂ ਕਿਹਾ ਹੈ ਕਿ ਇਹ ਪਰਮਾਤਮਾ ਦੀ ਪ੍ਰਾਪਤੀ ਦਾ ਕੋਈ ਵਸੀਲਾ ਨਹੀਂ:

*ਕਾਹੇ ਕਉ ਪੂਜਤ ਪਾਹਨ ਕਉ*
*ਕਛੁ ਪਾਹਨ ਮੈਂ ਪਰਮੇਸਰ ਨਾਹੀਂ॥*
*ਤਾ ਹੀ ਕੋ ਪੂਜ ਪ੍ਰਭੂ ਕਰਿ ਕੇ*
*ਜਿਹ ਪੂਜਤ ਹੀ ਅਘ ਓਘ ਮਿਟਾਹੀ॥* *(ਸਵੱਯੇ)*

ਗੁਰੂ ਸਾਹਿਬ ਨੇ ਤੀਰਥਾਂ 'ਤੇ ਜਾ ਕੇ ਇਸ਼ਨਾਨ ਕਰਨ ਨੂੰ ਕੇਵਲ ਕਰਮ-ਕਾਂਡ ਦਾ ਦਰਜਾ ਹੀ ਦਿੱਤਾ ਹੈ, ਇਸ ਨਾਲ ਪ੍ਰਭੂ ਦੀ ਪ੍ਰਾਪਤੀ ਨਹੀਂ ਹੋ ਸਕਦੀ:

*ਨ੍ਹਾਤ ਫਿਰਿਓ ਲੀਏ ਸਾਤ ਸਮੁਦ੍ਰਨਿ ਲੋਕ ਗਯੋ ਪਰਲੋਕ ਗਵਾਇਓ॥*

*(ਅਕਾਲ ਉਸਤਤ)*

ਜਿਹੜੇ ਮਨੁੱਖ ਐਸੇ ਪ੍ਰਭੂ ਦੇ ਨਾਮ ਸਿਮਰਨ ਵਾਲੇ ਮਾਰਗ 'ਤੇ ਤੁਰਦੇ ਹਨ ਉਨ੍ਹਾਂ ਦਾ ਆਵਾਗਵਨ ਦਾ ਚੱਕਰ ਹੀ ਖਤਮ ਹੋ ਜਾਂਦਾ ਹੈ ਤੇ ਉਹ ਪਰਮਾਤਮਾ ਵਿਚ ਹੀ ਲੀਨ ਹੋ ਜਾਂਦੇ ਹਨ:

*ਜੇ ਨਰ ਸ੍ਰੀ ਪਤਿ ਕੇ ਪ੍ਰਸ ਹੈਂ ਪਗ ਤੇ ਨਰ ਫੇਰ ਨ ਦੇਹ ਧਰੈਂਗੇ॥ (ਅਕਾਲ ਉਸਤਤ)*

ਮਨੁੱਖਤਾ ਦਾ ਤਕਾਜ਼ਾ ਹੈ ਕਿ ਉਹ ਉਸ ਨਾਲ ਹੋਈ ਸਾਧਾਰਨ ਨੇਕੀ ਨੂੰ ਭੀ ਨਾ ਭੁਲਾਏ, ਪਰ ਜਿਸ ਉੱਪਰ ਨਿੱਜੀ ਅਤੇ ਜਮਾਇਤੀ ਤੌਰ 'ਤੇ ਏਨੀਆਂ ਨੇਕੀਆਂ ਹੋਣ, ਜਿੰਨੀਆਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੀਆਂ ਸਮੁੱਚੇ ਤੌਰ 'ਤੇ ਮਨੁੱਖਤਾ ਉੱਪਰ ਹਨ, ਅਗਰ ਉਹ ਇਨ੍ਹਾਂ ਨੂੰ ਭੁੱਲ ਜਾਏ ਤਾਂ ਉਸ ਤੋਂ ਵੱਡਾ ਅਹਿਸਾਨ-ਫਰਾਮੋਸ਼ ਹੋਰ ਕੌਣ ਹੋ ਸਕਦਾ ਹੈ? ਇਸ ਲਈ ਸਮੁੱਚੇ ਭਾਰਤ-ਵਾਸੀਆਂ ਨੂੰ ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਦੀਆਂ ਕੁਰਬਾਨੀਆਂ ਨੂੰ ਹਮੇਸ਼ਾਂ ਯਾਦ ਰੱਖਦਿਆਂ ਉਨ੍ਹਾਂ ਦੇ ਰਿਣੀ ਮਹਿਸੂਸ ਕਰਨਾ ਚਾਹੀਦਾ ਹੈ। ■

# ਦੁਨੀਆ ਦੇ ਮਹਾਨ ਵਿਦਵਾਨਾਂ ਦੀਆਂ ਨਜ਼ਰਾਂ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ

*-ਬੀਬੀ ਪ੍ਰਕਾਸ਼ ਕੌਰ**

ਸਰਬਪੱਖੀ ਤੇ ਅਦੁੱਤੀ ਸ਼ਖ਼ਸੀਅਤ ਦੇ ਮਾਲਕ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਜੀਵਨ ਦਾ ਹਰ ਪਹਿਲੂ ਇੰਨਾ ਮਹਾਨ ਅਤੇ ਸ਼ਲਾਘਾ ਭਰਪੂਰ ਹੈ ਕਿ ਆਪਣੀ-ਆਪਣੀ ਬੁੱਧੀ ਅਨੁਸਾਰ ਉਸ ਦਾ ਜ਼ਿਕਰ ਤਾਂ ਸ਼ਾਇਦ ਸੰਭਵ ਹੋਵੇ, ਪਰ ਪੂਰਾ ਬਿਆਨ ਕਰਨਾ ਨਾ-ਮੁਮਕਿਨ ਹੈ। ਅੱਲ੍ਹਾ ਯਾਰ ਖਾਂ ਜੋਗੀ ਨੇ ਗੁਰੂ ਸਾਹਿਬ ਦੀ ਬਹੁਪੱਖੀ ਸ਼ਖ਼ਸੀਅਤ ਨੂੰ ਬੜੇ ਸੁੰਦਰ ਸ਼ਬਦਾਂ ਵਿਚ ਰੂਪਮਾਨ ਕਰਨ ਦੀ ਕੋਸ਼ਿਸ਼ ਕੀਤੀ ਹੈ। ਉਸ ਦਾ ਕਹਿਣਾ ਹੈ ਕਿ ਭਾਵੇਂ ਮੇਰੇ ਹੱਥ ਵਿਚ ਕਲਮ ਹੈ, ਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਖੂਬੀਆਂ ਲਿਖ ਸਕਾਂ, ਏਨੀ ਸਲਾਹੀਅਤ ਮੇਰੇ ਵਿਚ ਨਹੀਂ। ਇਕ ਬੁਲਬੁਲਾ ਪੂਰੇ ਸਮੁੰਦਰ ਨੂੰ ਕਿਸ ਤਰ੍ਹਾਂ ਵੇਖ ਸਕਦਾ ਹੈ। ਉਹ ਕਿਨਾਰਿਆਂ ਨੂੰ ਵੇਖੇ ਜਾਂ ਗਹਿਰਾਈ ਨੂੰ ਮਾਪੇ ਤੇ ਜਾਂ ਫਿਰ ਲਹਿਰਾਂ ਦੀ ਗਿਣਤੀ ਕਰੇ। ਰੱਬ ਦੀ ਸਹੁੰ, ਗੁਰੂ ਸਾਹਿਬ ਜੀ ਦੀ ਜਿੰਨੀ ਵੀ ਤਾਰੀਫ਼ ਕੀਤੀ ਜਾਵੇ, ਉਹ ਘੱਟ ਹੈ:

*"ਕਰਤਾਰ ਕੀ ਸੁਗੰਦ ਹੈ, ਨਾਨਕ ਕੀ ਕਸਮ ਹੈ।*
*ਜਿਤਨੀ ਭੀ ਹੋ ਗੋਬਿੰਦ ਕੀ, ਤਾਰੀਫ ਵਹੁ ਕਮ ਹੈ।"*

ਗੁਰੂ ਸਾਹਿਬ ਜੀ ਸਹੀ ਅਰਥਾਂ ਵਿਚ ਅਜਿਹੇ ਇੱਕੋ-ਇਕ ਪੈਗੰਬਰ ਹੋਏ ਹਨ, ਜਿਨ੍ਹਾਂ ਦੀ ਅਗੰਮੀ ਸ਼ਖ਼ਸੀਅਤ ਦੀ ਸਿਫ਼ਤ ਵਿਚ ਸਿੱਖ ਹੀ ਨਹੀਂ, ਬਲਕਿ ਹਿੰਦੂ, ਮੁਸਲਮਾਨ ਅਤੇ ਅੰਗਰੇਜ਼ ਵਿਦਵਾਨਾਂ ਨੇ ਵੀ ਬੇਅੰਤ ਵਰਣਨ ਕੀਤਾ ਹੈ।

ਬਤੌਰ ਇਕ ਜਰਨੈਲ ਜੇਕਰ ਗੱਲ ਕਰੀਏ ਤਾਂ ਸ਼ਾਇਦ ਹੀ ਕੋਈ ਅਜਿਹਾ ਜਰਨੈਲ ਹੋਵੇ, ਜਿਸ ਨੂੰ ਇੰਨੀਆਂ ਔਕੜਾਂ ਦਾ ਸਾਹਮਣਾ ਕਰਨਾ ਪਿਆ ਹੋਵੇ, ਜਿੰਨੀਆਂ ਦਾ ਗੁਰੂ ਸਾਹਿਬ ਜੀ ਨੂੰ ਕਰਨਾ ਪਿਆ। ਦੱਬੇ-ਕੁਚਲੇ ਹੋਏ ਲੋਕਾਂ ਨੂੰ ਜਥੇਬੰਦ ਕਰ ਕੇ ਫੌਜ ਬਣਾਉਣਾ ਤੇ ਉਸ ਫੌਜ ਨੂੰ ਸਮੇਂ ਦੀ ਸਭ ਤੋਂ ਵੱਡੀ ਤਾਕਤ ਨਾਲ ਮੁਕਾਬਲਾ ਕਰਨ ਦੇ ਯੋਗ ਬਣਾ ਕੇ ਜਿੱਤ ਪ੍ਰਾਪਤ ਕਰਨੀ ਆਪਣੇ ਆਪ ਵਿਚ ਜੁੱਗ ਪਲਦਾ ਸੀ। ਉਸ ਸਮੇਂ ਸਿੱਖਾਂ ਦੀਆਂ ਸਭ ਜਿੱਤਾਂ ਦਾ ਕਾਰਨ ਗੁਰੂ ਸਾਹਿਬ ਦੀ ਸਿਆਣਪ ਤੇ ਸੁਲਝੀ ਹੋਈ ਅਗਵਾਈ ਹੀ ਸੀ। ਅੰਗਰੇਜ਼ ਇਤਿਹਾਸਕਾਰ ਕਨਿੰਘਮ ਲਿਖਦਾ ਹੈ ਕਿ, "ਜਿਸ ਸਿਆਣਪ ਨਾਲ ਕਿਲ੍ਹਿਆਂ ਦੀ ਉਸਾਰੀ ਕੀਤੀ, ਉਹ ਹੀ ਉਨ੍ਹਾਂ ਨੂੰ ਜਰਨੈਲ ਸਥਾਪਿਤ ਕਰਨ ਲਈ ਕਾਫੀ ਹੈ। ਸ੍ਰੀ ਅਨੰਦਪੁਰ ਸਾਹਿਬ ਦੀ ਪੰਜਵੀਂ ਲੜਾਈ ਸਮੇਂ ਆਪ ਜੀ ਨੇ ਜਿਸ ਤਰ੍ਹਾਂ ਔਰੰਗਜ਼ੇਬ ਦੀ ਭੇਜੀ ਹੋਈ ਫੌਜ ਅਤੇ ਪਹਾੜੀਆਂ ਦੇ ਟਿੱਡੀ ਦਲ ਨਾਲ ਸੱਤ ਮਹੀਨੇ ਟਾਕਰਾ ਕੀਤਾ ਅਤੇ ਰਸਦ-ਪਾਣੀ ਦੀ ਅਣਹੋਂਦ ਅਤੇ ਬੀਮਾਰੀਆਂ ਦੇ ਬਾਵਜੂਦ ਭੁੱਖੇ-ਭਾਣੇ ਸਿੰਘਾਂ ਦੇ

**੮੬, ਟੈਗੋਰ ਨਗਰ, ਪਿੱਛੇ ਟੀ. ਵੀ. ਸੈਂਟਰ, ਜਲੰਧਰ-੧੪੪੦੦੨। ਮੋ: +੯੧੯੮੮੮੧-੮੬੦੮੬*

ਹੌਸਲੇ ਬੁਲੰਦ ਰੱਖੇ, ਇਹ ਦਸਮ ਪਾਤਸ਼ਾਹ ਵਰਗਾ ਜਰਨੈਲ ਹੀ ਕਰ ਸਕਦਾ ਸੀ। ਚਮਕੌਰ ਦੀ ਲੜਾਈ ਸਮੇਂ ਵੀ ਥੱਕੇ ਹੋਏ ਸਿੰਘਾਂ ਨੂੰ ਲੱਖਾਂ ਦੀ ਫੌਜ ਨਾਲ ਲੜਾਉਣ ਦੀ ਕਰਾਮਾਤ ਵੀ ਆਪ ਵਰਗਾ ਜਰਨੈਲ ਹੀ ਕਰ ਸਕਦਾ ਸੀ।"

ਵਿਦਵਾਨ ਅੰਗਰੇਜ਼ ਮੈਕਾਲਿਫ਼ ਨੇ ਵੀ ਬਹੁਤ ਹੀ ਪ੍ਰਸੰਸਾਯੋਗ ਸ਼ਬਦ ਲਿਖੇ ਹਨ ਕਿ— "ਸਿੱਖ ਗੁਰੂਆਂ ਤੋਂ ਪਹਿਲਾਂ ਦੁਨੀਆ ਦੇ ਕਿਸੇ ਵੀ ਜਰਨੈਲ ਨੇ ਉਨ੍ਹਾਂ ਲੋਕਾਂ ਨੂੰ ਜਥੇਬੰਦ ਕਰਨ ਦਾ ਖ਼ਿਆਲ ਤਕ ਨਹੀਂ ਕੀਤਾ ਸੀ, ਜਿਨ੍ਹਾਂ ਨੂੰ ਜਨਮ ਤੋਂ ਹੀ ਮਾੜਾ ਤੇ ਰਹਿੰਦ-ਖੂਹੰਦ ਕਿਹਾ ਜਾਂਦਾ ਸੀ, ਪਰ ਗੁਰੂ ਸਾਹਿਬ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਨੇ ਉਨ੍ਹਾਂ ਵਿਚ ਐਸੀ ਸ਼ਕਤੀ ਭਰੀ ਕਿ ਉਹ ਯੋਧੇ ਬਣੇ ਤੇ ਫਿਰ ਯੋਧੇ ਵੀ ਐਸੇ ਜਿਨ੍ਹਾਂ ਦੀ ਦ੍ਰਿੜ੍ਹਤਾ, ਦਲੇਰੀ ਤੇ ਵਫ਼ਾਦਾਰੀ ਸੀ।

ਇਤਿਹਾਸਕਾਰ ਗਾਰਡਨ ਲਿਖਦਾ ਹੈ ਕਿ, "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪ-ਹੁਦਰੇ ਲੋਕਾਂ ਨੂੰ ਸੰਜਮ ਵਿਚ ਲਿਆਂਦਾ, ਉਨ੍ਹਾਂ ਵਿਚ ਧਾਰਮਿਕ ਭਾਵ ਭਰੇ ਤੇ ਯੋਧੇ ਬਣਾਏ। ਅੰਮ੍ਰਿਤ-ਛਕਾ ਕੇ ਇਕ ਵੱਖਰੀ ਖਾਲਸਾ ਕੌਮ ਸਾਜੀ, ਜੋ ਇਕ ਦੂਜੇ ਨਾਲ ਜੁੜ ਗਈ ਅਤੇ ਉਸ ਦਿਨ ਤਕ ਲੜਦੀ ਰਹੀ ਜਦ ਤਕ ਉਹ ਕਾਮਯਾਬ ਨਾ ਹੋਈ।"

ਸਰ ਚਾਰਲਸ ਗਫ ਲਿਖਦਾ ਹੈ ਕਿ, "ਸ੍ਰੀ ਗੁਰੂ ਗੋਬਿੰਦ ਸਿੰਘ ਸੰਸਾਰ ਦੇ ਇਕ ਅਤਿ ਸਿਆਣੇ, ਹਮੇਸ਼ਾ ਚੜ੍ਹਦੀ ਕਲਾ ਵਿਚ ਵਿਚਰਨ ਵਾਲੇ, ਪਵਿੱਤਰ ਜਜ਼ਬਿਆਂ ਨਾਲ ਭਰਪੂਰ, ਆਸ਼ਾਵਾਦੀ ਤੇ ਧਾਰਮਿਕ, ਮਹਾਨ ਆਗੂ ਸਨ, ਜਿਨ੍ਹਾਂ ਨੇ ਅੰਮ੍ਰਿਤ ਦੀ ਰਸਮ (ਅੰਮ੍ਰਿਤ ਸੰਸਕਾਰ) ਦੁਆਰਾ ਕੌਮ ਦੀ ਨਵੇਂ ਸਿਰਿਓਂ ਉਸਾਰੀ ਕੀਤੀ।"

ਸਾਧੂ ਟੀ. ਐਲ ਵਾਸਵਾਨੀ ਦਸਮੇਸ਼ ਪਿਤਾ ਜੀ ਦੀ ਸ਼ਖ਼ਸੀਅਤ ਨੂੰ ਸਤਰੰਗੀ ਪੀਂਘ ਨਾਲ ਤੁਲਨਾ ਦਿੰਦੇ ਹੋਏ ਲਿਖਦੇ ਹਨ ਕਿ, "ਕਲਗੀਆਂ ਵਾਲੇ ਦੁਨੀਆ ਵਿਚ ਹੋ ਚੁੱਕੇ ਪਹਿਲੇ ਸਾਰੇ ਪੈਗ਼ੰਬਰਾਂ ਵਿਚ ਪਾਏ ਜਾਣ ਵਾਲੇ ਸ਼ੁਭ ਗੁਣਾਂ ਦਾ ਸੰਗ੍ਰਹਿ ਸਨ, ਕਿਉਂਕਿ ਜੋ ਕੰਮ ਹਜ਼ਾਰਾਂ ਰਲ ਕੇ ਵੀ ਨਾ ਕਰ ਸਕੇ, ਉਹ ਇੱਕੋ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਨੇ ਕਰ ਵਿਖਾਇਆ।"

ਲਾਲਾ ਦੌਲਤ ਰਾਏ ਪ੍ਰਸਿੱਧ ਲੇਖਕ ਤੇ ਚਿੰਤਕ ਵਿਦਵਾਨ ਹੋਏ ਹਨ। ਉਹ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰੂਹਾਨੀ ਸ਼ਖ਼ਸੀਅਤ ਤੋਂ ਬਹੁਤ ਪ੍ਰਭਾਵਿਤ ਸਨ। ਉਨ੍ਹਾਂ ਨੂੰ ਇਸ ਗੱਲ ਦਾ ਬਹੁਤ ਵੱਡਾ ਦੁੱਖ ਸੀ ਕਿ ਹਿੰਦੁਸਤਾਨੀ ਸਮਾਜ ਨੇ ਦਸਮੇਸ਼ ਪਿਤਾ ਜੀ ਦੀ ਕਦਰ ਨਹੀਂ ਕੀਤੀ, ਜਿਨ੍ਹਾਂ ਦੀਆਂ ਅਦੁੱਤੀ ਕੁਰਬਾਨੀਆਂ ਦੀ ਬਦੌਲਤ ਅੱਜ ਇਹ ਭਾਰਤ ਦੇ ਲੋਕ ਅਜ਼ਾਦੀ ਮਾਣ ਰਹੇ ਹਨ। ਉਨ੍ਹਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਨੁੱਖਤਾ ਦੇ ਮਸੀਹਾ ਸਨ। ਜਿਨ੍ਹਾਂ ਨੇ ਜ਼ਬਰ-ਜ਼ੁਲਮ ਦਾ ਨਾਸ਼ ਕਰ ਕੇ ਸੱਚ ਦਾ ਪਰਚਮ ਲਹਿਰਾਇਆ।

ਅੰਗਰੇਜ਼ ਇਤਿਹਾਸਕਾਰ ਜੀ. ਡੀ. ਕਨਿੰਘਮ ਲਿਖਦੇ ਹਨ ਕਿ, "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਨਿਡਰ, ਦਲੇਰ, ਨਿਯਮ-ਬੱਧ ਢੰਗ ਨਾਲ ਕੰਮ ਕਰਨ ਵਾਲੇ ਸਿਆਣੇ ਮਹਾਂਪੁਰਸ਼ ਸਨ, ਜਿਨ੍ਹਾਂ ਨੇ ਆਮ ਸੰਸਾਰ ਦੀ ਡਿੱਗਦੀ ਹੋਈ ਹਾਲਤ ਨੂੰ ਸਮਝਿਆ। ਉਨ੍ਹਾਂ ਨੇ ਜ਼ਬਰ-ਜ਼ੁਲਮ ਦਾ ਮੁਕਾਬਲਾ ਕੀਤਾ। ਮਨੁੱਖਾਂ ਵਿਚ ਅੰਤਰਮੁਖੀ ਸ਼ਕਤੀਆਂ ਨੂੰ ਉਜਾਗਰ

ਕਰਨ ਲਈ ਆਗੂ ਅਤੇ ਗੁਰੂ ਦੀ ਜ਼ਿੰਮੇਵਾਰੀ ਨੂੰ ਸਮੇਂ ਸਿਰ ਨਿਭਾਇਆ।"

ਉਨੀਵੀਂ ਸਦੀ ਦਾ ਪ੍ਰਸਿੱਧ ਇਤਿਹਾਸਕਾਰ ਸੱਯਦ ਮੁਹੰਮਦ ਲਤੀਫ ਲਿਖਦਾ ਹੈ, "ਗੁਰੂ ਗੋਬਿੰਦ ਸਿੰਘ ਜੰਗ ਦੇ ਮੈਦਾਨ ਵਿਚ ਇਕ ਜੇਤੂ ਯੋਧਾ, ਮਸਨਦ ਉੱਤੇ ਸ਼ਹਿਨਸ਼ਾਹ, ਗੁਰੂ ਦੇ ਰੂਪ ਵਿਚ ਗਿਆਨਦਾਤਾ ਅਤੇ ਖਾਲਸੇ ਦੀ ਸੰਗਤ ਵਿਚ ਫਕੀਰ ਸਨ।" ਗੱਲ ਕੀ, ਗੁਰੂ ਸਾਹਿਬ ਵਿਚ ਇੱਕੋ ਸਮੇਂ ਅਧਿਆਤਮਿਕ ਨੇਤਾ, ਉੱਚ ਕੋਟੀ ਦੇ ਸੰਗਠਨ-ਕਰਤਾ, ਜਮਾਂਦਰੂ ਨਾਇਕ, ਪ੍ਰਤਿਭਾਸ਼ਾਲੀ ਵਿਦਵਾਨ, ਸੱਚੇ ਸੁਧਾਰਕ ਅਤੇ ਆਦਰਸ਼ਕ ਪਿਤਾ ਵਾਲੇ ਸਾਰੇ ਗੁਣ ਵਿਦਮਾਨ ਸਨ।

ਇਤਿਹਾਸਕਾਰ ਹਰੀ ਰਾਮ ਗੁਪਤਾ ਆਪਣੀ ਪੁਸਤਕ "ਹਿਸਟਰੀ ਆਫ਼ ਦ ਸਿੱਖਸ" ਭਾਗ ਪਹਿਲਾ ਵਿਚ ਲਿਖਦੇ ਹਨ ਕਿ, "ਗੁਰੂ ਸਾਹਿਬ ਬਹੁ-ਪੱਖੀ ਗੁਣਾਂ ਦਾ ਇਕ ਅਨੂਠਾ ਅਤੇ ਦੁਰਲੱਭ ਮੁਜੱਸਮਾ ਸਨ। ਉਹ ਇਕ ਸੱਚੇ ਯੋਗੀ, ਮਨੁੱਖਾਂ ਦੇ ਸਰਗਰਮ ਤੇ ਅਸਲੀ ਆਗੂ, ਇਕ ਸੰਤ, ਇਕ ਮਹਾਨ ਫ਼ੌਜੀ ਜਰਨੈਲ ਅਤੇ ਇਕ ਮਹਾਨ ਕਵੀ ਸਨ। ਉਨ੍ਹਾਂ ਦਾ ਜੀਵਨ ਅਤੇ ਸਿੱਖਿਆਵਾਂ ਭਾਰਤੀ ਇਤਿਹਾਸ ਉੱਤੇ ਡੂੰਘੀ ਛਾਪ ਛੱਡਦੀਆਂ ਹਨ।

ਹੋਰ ਇਕ ਵਿਦਵਾਨ ਸੀ. ਐਚ. ਪੈਨ. ਲਿਖਦਾ ਹੈ ਕਿ, "ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹਨ ਜਿਨ੍ਹਾਂ ਜਾਤ-ਪਾਤ ਦੇ ਦੈਂਤ ਨੂੰ ਸਿੰਙਾਂ ਤੋਂ ਪਕੜ ਕੇ ਕਾਬੂ ਕੀਤਾ। ਜਾਤ ਦੀਆਂ ਜੜ੍ਹਾਂ ਉੱਤੇ ਕੁਲਹਾੜਾ ਮਾਰਿਆ ਅਤੇ ਐਸੀ ਕੌਮ ਬਣਾਉਣ ਦਾ ਫ਼ੈਸਲਾ ਕੀਤਾ, ਜੋ ਖ਼ਿਆਲੀ ਅਤੇ ਅਮਲੀ ਤੌਰ 'ਤੇ ਇੱਕ ਹੋਵੇ। ਵਾਹਿਗੁਰੂ ਦੀ ਨਜ਼ਰ ਵਿਚ ਸਾਰੇ ਇੱਕੋ ਜਿਹੇ ਹਨ, ਇਸ ਖ਼ਿਆਲ ਉੱਤੇ ਮੋਹਰ ਲਗਾਈ। ਇਸ ਕਦਮ ਨੇ ਉਨ੍ਹਾਂ ਲੋਕਾਂ ਨੂੰ ਦੁਖੀ ਕੀਤਾ ਜੋ ਅਜੇ ਵੀ ਜਾਤ ਅਭਿਮਾਨ ਵਿਚ ਰਹਿੰਦੇ ਸਨ।

ਇਕ ਹੋਰ ਵਿਦਵਾਨ ਇਤਿਹਾਸਕਾਰ ਲਿਖਦਾ ਹੈ ਕਿ, "ਜੇਕਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕੀਤੇ ਕੰਮਾਂ ਨੂੰ ਵਾਚੀਏ, ਉਨ੍ਹਾਂ ਦੇ ਧਾਰਮਿਕ ਸੁਧਾਰਾਂ ਅਤੇ ਕੌਮੀ ਕੰਮਾਂ ਨੂੰ ਦੇਖੀਏ, ਹੀ ਉਨ੍ਹਾਂ ਦੀ ਨਿੱਜੀ ਬਹਾਦਰੀ ਅਤੇ ਦੁੱਖਾਂ ਵਿਚ ਇਸਤਕਬਾਲ (ਰਹਿਨੁਮਾਈ) ਪੜ੍ਹੀਏ, ਉਨ੍ਹਾਂ ਨੂੰ ਦੁਖਾਂ ਦਾ ਟਾਕਰਾ ਕਰਦੇ ਦੇਖੀਏ ਅਤੇ ਅੰਤ ਵਿਚ ਦੁਸ਼ਮਣਾਂ ਦੇ ਮੁਕਾਬਲੇ ਉੱਤੇ ਉਨ੍ਹਾਂ ਨੂੰ ਜਿੱਤ ਪ੍ਰਾਪਤ ਕਰਦੇ ਦੇਖੀਏ, ਤਾਂ ਸਾਨੂੰ ਗੁਰੂ ਜੀ ਨੂੰ ਉੱਚਾ ਗਿਣਨ ਤੇ ਮੰਨਣ ਵਿਚ ਕੋਈ ਹੈਰਾਨੀ ਨਹੀਂ ਹੋਵੇਗੀ। ਅਸੀਂ ਸਮਝ ਜਾਵਾਂਗੇ ਕਿ ਸਿੱਖ ਕਿਉਂ ਅੱਜ ਤਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਨਮਾਨ ਵਜੋਂ ਯਾਦ ਮਨਾਉਂਦੇ ਹਨ।"

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਦੇਣ ਨੂੰ ਵਿਸ਼ਵ-ਸਮਾਜ ਦੀ ਮਨੁੱਖੀ ਸੰਚਾਰ ਅਤੇ ਮਨੁੱਖੀ ਅਜ਼ਾਦੀ ਦੀ ਲੜੀ ਵਿਚ ਰੱਖ ਕੇ ਮੁਕੰਮਲ ਤੌਰ 'ਤੇ ਸਮਝਣਾ ਜਾਂ ਲਿਖਣਾ, ਦੁਨੀਆ ਦੇ ਵਿਦਵਾਨਾਂ, ਕਵੀਆਂ ਜਾਂ ਲੇਖਕਾਂ ਦੀ ਸੋਝੀ ਤੋਂ ਪਰੇ ਦੀ ਗੱਲ ਹੈ, ਪਰ ਉਨ੍ਹਾਂ ਦੀ ਅਜੋਕੇ ਭਾਰਤ ਅਤੇ ਧਾਰਮਿਕ ਅਜ਼ਾਦੀ ਦੇ ਪ੍ਰਸੰਗ ਵਿਚ ਕੀ ਦੇਣ ਹੈ, ਉਸ ਬਾਰੇ ਕਵੀ ਬੁੱਲ੍ਹੇ ਸ਼ਾਹ ਦੀਆਂ ਕੁਝ ਸਤਰਾਂ ਆਪਣੇ ਆਪ ਵਿਚ ਪੂਰਾ ਨਚੋੜ ਹੈ:

*"ਨਾ ਕਹੂੰ ਅਬ ਕੀ, ਨਾ ਕਹੂੰ ਤਬ ਕੀ,*
*ਅਗਰ ਨਾ ਹੋਤੇ ਗੁਰੂ ਗੋਬਿੰਦ ਸਿੰਘ ਤੋਂ ਸੁੰਨਤ ਹੋਤੀ ਸਭ ਕੀ।"*

■

# ਅਟੁੱਟ ਜਜ਼ਬੇ ਦੀ ਉਦਾਹਰਨ ਹੈ:
# ਸ੍ਰੀ ਮੁਕਤਸਰ ਸਾਹਿਬ ਦਾ ਇਤਿਹਾਸ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਸ੍ਰੀ ਮੁਕਤਸਰ ਸਾਹਿਬ ਦਾ ਇਤਿਹਾਸ ਅਟੁੱਟ ਜਜ਼ਬੇ ਦੀ ਉਦਾਹਰਨ ਹੈ। ਇੱਥੋਂ ਦੀ ਜੰਗ ਦੁਨੀਆ ਦੇ ਇਤਿਹਾਸ ਵਿਚ ਸਮੂਹਿਕ ਸ਼ਹਾਦਤ, ਅਸਾਵੀਂ ਟੱਕਰ ਅਤੇ ਜਿੱਤ ਦੇ ਦ੍ਰਿੜ੍ਹ ਸੰਕਲਪ ਦੀ ਅਦੁੱਤੀ ਮਿਸਾਲ ਹੈ। ਇਸ ਜੰਗ ਵਿਚ ਮੁੱਠੀ-ਭਰ ਸਿੰਘਾਂ ਨੇ ੫੦੦ ਸਾਲ ਪੁਰਾਣੇ ਸਾਮਰਾਜ ਦੇ ਭਾਰੀ ਗਿਣਤੀ ਵਿਚ ਮੁਲਖਈਏ ਦਾ ਰਾਹ ਰੋਕ ਲਿਆ ਅਤੇ ਉਸ ਨੂੰ ਆਪਣੇ ਮਕਸਦ ਵਿਚ ਕਾਮਯਾਬ ਨਾ ਹੋਣ ਦਿੱਤਾ। ਅਨੰਦਗੜ੍ਹ ਦਾ ਕਿਲ੍ਹਾ ਛੱਡਣ ਤੋਂ ਤੁਰੰਤ ਬਾਅਦ ਮੁਗ਼ਲਾਂ ਅਤੇ ਬਾਈਧਾਰ ਦੇ ਰਾਜਿਆਂ ਨੇ ਆਪਣੀਆਂ ਕਸਮਾਂ ਅਤੇ ਇਕਰਾਰ ਤੋੜ ਕੇ ਦਸਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਜੀ ਅਤੇ ਬਾਕੀ ਸਿੰਘਾਂ ਨੂੰ ਖ਼ਤਮ ਕਰਨ ਦੀ ਠਾਣ ਲਈ। ਸਰਸਾ ਨਦੀ ਵਿਚ ਮੁਠਭੇੜ ਤੋਂ ਬਾਅਦ ਚਮਕੌਰ ਦੀ ਜੰਗ ਉਪਰੰਤ ਸੂਬਾ-ਸਰਹਿੰਦ ਵਜ਼ੀਰ ਖਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਖ਼ਤਮ ਕਰਨ ਲਈ ਮਾਲਵੇ ਦੇਸ਼ ਵਿਚ ਫੌਜ ਲੈ ਕੇ ਚੜ੍ਹਾਈ ਕੀਤੀ। ਖਿਦਰਾਣੇ ਦੀ ਢਾਬ ਕੋਲ ਪੱਛਮੀ ਪਾਸੇ ਗੁਰੂ ਜੀ ਨੇ ਇਸ ਫੌਜ ਨਾਲ ਯੁੱਧ ਕਰਨ ਦੀ ਯੋਜਨਾ ਬਣਾਈ ਸੀ। ਮਾਝੇ ਤੋਂ ਆਏ ਸਿੰਘਾਂ ਦਾ ਜਥਾ ਵੀ ਇਸੇ ਸਮੇਂ ਆਇਆ ਹੋਇਆ ਸੀ। ਇਸ ਜਥੇ ਨੇ ਜਦੋਂ ਸ਼ਾਹੀ ਲਸ਼ਕਰ ਵੇਖਿਆ ਤਾਂ ਢਾਬ ਦੇ ਪੂਰਬੀ ਪਾਸੇ ਮੋਰਚੇ ਲਾ ਲਏ। ਜਿਸ ਯੁੱਧ ਵਿਚ ੪੦ ਦੇ ਕਰੀਬ ਸਿੰਘ ਸਾਰੇ ਹੀ ਸ਼ਹੀਦ ਹੋ ਗਏ, ਪਰ ਉਨ੍ਹਾਂ ਨੇ ਸ਼ਾਹੀ ਫੌਜ ਨੂੰ ਦਮੋਂ ਕੱਢ ਦਿੱਤਾ। ਸ਼ਾਹੀ ਫੌਜ ਦੋ ਕਿਲੋਮੀਟਰ ਵੀ ਅੱਗੇ ਵਧ ਕੇ ਗੁਰੂ ਸਾਹਿਬ ਦੇ ਸਾਹਮਣੇ ਨਾ ਹੋ ਸਕੀ। ਸਿੰਘਾਂ ਦੇ ਇਕ ਛੋਟੇ ਜਿਹੇ ਜਥੇ ਨੇ ਸ਼ਾਹੀ ਫੌਜ ਦਾ ਹਮਲਾ ਨਾਕਾਮ ਕਰ ਦਿੱਤਾ ਸੀ। ਸੂਰਬੀਰਤਾ ਦੀ ਇਹ ਅਦੁੱਤੀ ਮਿਸਾਲ ਸ੍ਰੀ ਗੁਰੂ ਨਾਨਕ ਸਾਹਿਬ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਹਾਨ ਆਦਰਸ਼ਾਂ ਅਤੇ ਅਮਲੀ ਪ੍ਰੇਰਨਾ ਦਾ ਸਿੱਟਾ ਸੀ। ਅਕਾਲ ਪੁਰਖ ਦੇ ਹੁਕਮਾਂ ਦੀ ਪਾਲਣਾ ਦੇ ਉਦੇਸ਼ ਲਈ ਗੁਰੂ ਜੀ ਨੇ ਖਾਲਸੇ ਦੀ ਸਾਜਨਾ ਕੀਤੀ ਸੀ। ਸਿੱਖੀ ਦੇ ਮਾਰਗ 'ਤੇ ਚੱਲਣ ਲਈ ਸਿਰ ਤਲੀ ਧਰਨ ਦੀ ਅਤੇ ਕਿਸੇ ਕਿਸਮ ਦੀ ਕੋਈ ਝਿਜਕ ਨਾ ਰੱਖਣ ਦੀ ਸ਼ਰਤ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਹੀ ਲਾਈ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਇਹੋ ਆਦਰਸ਼ ਖਾਲਸੇ ਦੇ ਸਾਹਮਣੇ ਰੱਖਿਆ ਸੀ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਫ਼ੁਰਮਾਇਆ :

*ਜਉ ਤਉ ਪ੍ਰੇਮ ਖੇਲਣ ਕਾ ਚਾਉ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ॥*

---

*ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

*ਇਤੁ ਮਾਰਗਿ ਪੈਰੁ ਧਰੀਜੈ॥*
*ਸਿਰੁ ਦੀਜੈ ਕਾਣਿ ਨ ਕੀਜੈ॥* *(ਪੰਨਾ ੧੪੧੨)*

ਇਨ੍ਹਾਂ ਸਿੰਘਾਂ ਨੇ ਗੁਰੂ ਮਾਰਗ 'ਤੇ ਆਪਣੇ ਸੀਸ ਭੇਟ ਕਰ ਕੇ ਸਿੱਖ ਧਰਮ ਦੀ ਅਗੰਮੀ ਸੂਰਬੀਰਤਾ ਅਤੇ ਆਤਮ-ਬਲੀਦਾਨ ਦੀ ਇਨਕਲਾਬੀ ਭਾਵਨਾ ਨੂੰ ਸਿਖ਼ਰ 'ਤੇ ਪਹੁੰਚਾ ਦਿੱਤਾ। ਗੁਰਮਤਿ ਵਿਚ ਪਰਮਾਤਮਾ ਨੂੰ ਪਾਉਣ ਲਈ ਗੁਰੂ ਨੂੰ ਆਪਣਾ ਤਨ, ਮਨ, ਧਨ ਸੌਂਪਣ ਦਾ ਹੁਕਮ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਫ਼ੁਰਮਾਇਆ ਹੈ:

*ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥ (ਪੰਨਾ ੯੧੮)*

ਸ਼ਹਾਦਤ ਇਸ ਅੰਦਰਲੀ ਕਿਰਿਆ ਦਾ ਬਾਹਰੀ ਰੂਪ ਹੀ ਹੁੰਦਾ ਹੈ। ਆਤਮ-ਬਲੀਦਾਨ ਦੀ ਭਾਵਨਾ ਸਿੱਖੀ ਦੀ ਹੀ ਦੇਣ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਆਤਮ-ਬਲੀਦਾਨ ਦੇ ਕੇ ਇਸ ਪ੍ਰਥਾ ਦਾ ਮੁੱਢ ਬੰਨ੍ਹਿਆ। ਉਨ੍ਹਾਂ ਦੇ ਨਕਸ਼-ਏ-ਕਦਮਾਂ 'ਤੇ ਚੱਲਦੇ ਹੋਏ ਅਣਗਿਣਤ ਸਿੰਘਾਂ ਨੇ ਸ਼ਹੀਦੀਆਂ ਪਾਈਆਂ ਤੇ ਆਪਣੇ ਖ਼ੂਨ ਨਾਲ ਇਸ ਧਰਤੀ ਤੋਂ ਜ਼ੁਲਮ ਤੇ ਪਾਪ ਨੂੰ ਸਾਫ਼ ਕੀਤਾ। ਦਸਮੇਸ਼ ਪਿਤਾ ਜੀ ਨੇ ਫ਼ੁਰਮਾਇਆ :

*ਯਾਹੀ ਕਾਜ ਧਰਾ ਹਮ ਜਨਮੰ॥ ਸਮਝ ਲੇਹੁ ਸਾਧੂ ਸਭ ਮਨ ਮੰ॥*
*ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਨ॥*
*(ਬਚਿਤ੍ਰ ਨਾਟਕ ਪਾ: ੧੦)*

ਗੁਰੂ ਸਾਹਿਬ ਜੀ ਦੇ ਇਸੇ ਉਦੇਸ਼ ਨੂੰ ਮੁੱਖ ਰੱਖਦੇ ਹੋਏ ਸ੍ਰੀ ਮੁਕਤਸਰ ਸਾਹਿਬ ਦੀ ਧਰਤੀ 'ਤੇ ਸ਼ਹੀਦ ਹੋਣ ਵਾਲੇ ਸਿੰਘਾਂ ਨੇ ਬਹੁਤ ਮਹਾਨ ਕਾਰਜ ਕੀਤਾ ਸੀ। ਇਹ ਸਿੱਖ ਭਾਵੇਂ ਕਿਸੇ ਵੇਲੇ ਗੁਰੂ ਜੀ ਕੋਲੋਂ ਚਲੇ ਗਏ ਅਤੇ ਲਿਖ ਕੇ ਬੇਦਾਵਾ ਦੇ ਗਏ ਸਨ। ਜਦੋਂ ਮੁੜ ਉਨ੍ਹਾਂ ਨੇ ਗੁਰੂ ਜੀ ਦੇ ਚਰਨਾਂ ਵਿਚ ਆਪਣਾ ਸੀਸ ਭੇਟ ਕਰ ਦਿੱਤਾ, ਤਦ ਗੁਰੂ ਸਾਹਿਬ ਦੇ ਦਿਲ ਵਿਚ ਉਨ੍ਹਾਂ ਲਈ ਅਥਾਹ ਪਿਆਰ ਜਾਗ ਉਠਿਆ। ਉਹ ਜੰਗ ਦੀ ਥਾਂ 'ਤੇ ਆਏ ਅਤੇ ਇਕ-ਇਕ ਸਿੰਘ ਨੂੰ ਗੋਦ ਵਿਚ ਲੈ ਕੇ ਪਿਆਰ ਕੀਤਾ। ਸਾਰੇ ਸਿੰਘ ਸ਼ਹੀਦ ਹੋ ਚੁਕੇ ਸਨ, ਇੱਕੋ ਜਥੇਦਾਰ ਭਾਈ ਮਹਾਂ ਸਿੰਘ ਅਜੇ ਸਹਿਕ ਰਿਹਾ ਸੀ। ਗੁਰੂ ਸਾਹਿਬ ਨੇ ਜਦੋਂ ਭਾਈ ਮਹਾਂ ਸਿੰਘ ਦਾ ਸਿਰ ਗੋਦ ਵਿਚ ਲਿਆ ਤਾਂ ਕੁਝ ਮੰਗਣ ਲਈ ਕਿਹਾ। ਭਾਈ ਮਹਾਂ ਸਿੰਘ ਨੂੰ ਗੁਰੂ ਜੀ ਦਾ ਦਰਸ਼ਨ ਹੋ ਚੁਕਾ ਸੀ। ਉਸ ਨੇ ਹੋਰ ਕੀ ਮੰਗਣਾ ਸੀ। ਉਸ ਨੇ ਗੁਰੂ ਸਾਹਿਬ ਨੂੰ ਬੇਦਾਵਾ ਪਾੜ ਦੇਣ ਦੀ ਬੇਨਤੀ ਕੀਤੀ। ਸਿੱਖ ਲਈ ਗੁਰੂ ਦੀ ਕਿਰਪਾ ਪ੍ਰਸੰਨਤਾ ਬਹੁਤ ਵੱਡੀ ਦੌਲਤ ਹੈ, ਜੋ ਸਿਰ ਦੇ ਕੇ ਵੀ ਮਿਲਦੀ ਹੋਵੇ ਤਾਂ ਮਹਿੰਗੀ ਨਹੀਂ ਹੈ, ਜਿਵੇਂ ਕਿ ਮਹਾਂਵਾਕ ਹੈ:

*ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ॥*
*ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ॥* *(ਪੰਨਾ ੧੦੯੪)*

ਗੁਰਮਤਿ ਅਨੁਸਾਰ ਸਤਿਗੁਰੂ ਜਿੱਡਾ ਦਾਤਾ ਕੋਈ ਨਹੀਂ, ਜੋ ਮਨੁੱਖ ਨੂੰ ਜੀਅ ਦਾਨ ਤੇ ਨਾਮ ਧਨ ਨਾਲ ਮਾਲਾਮਾਲ ਕਰ ਸਕਦਾ ਹੈ। ਸਤਿਗੁਰੂ ਦੀ ਸੇਵਾ ਸਿੱਖ ਇਸੇ ਲਈ ਕਰਦਾ ਹੈ ਕਿ ਉਹ ਇਸ ਕੂੜੇ ਤੇ ਝੂਠ ਦੇ ਸੰਸਾਰ ਵਿੱਚੋਂ ਨਿਕਲ ਕੇ ਸੱਚ ਦਾ ਰੂਪ

ਹੋ ਸਕੇ। ਜਦੋਂ ਸਿੱਖ ਨਾਮ ਸਿਮਰਨ ਤੇ ਸੇਵਾ ਕਰ ਕੇ ਆਪਣੀ ਹਉਮੈਂ ਖੋ ਦਿੰਦਾ ਹੈ ਤੇ ਗੁਰੂ-ਚਰਨਾਂ ਵਿਚ ਆਪਣਾ ਆਪ ਨਿਛਾਵਰ ਕਰ ਦਿੰਦਾ ਹੈ, ਤਾਂ ਉਸ ਦਾ ਸਾਧਨਾ ਪੱਖ ਮੁਕੰਮਲ ਹੋ ਜਾਂਦਾ ਹੈ। ਇਸ ਤੋਂ ਅੱਗੇ ਗੁਰੂ ਦਾ ਕਾਰਜ ਹੀ ਰਹਿ ਜਾਂਦਾ ਹੈ ਕਿ ਉਨ੍ਹਾਂ 'ਤੇ ਨਦਰਿ ਕਰਮਿ ਕਰ ਕੇ ਸੱਚ ਮੰਡਲ ਦੇ ਅਧਿਕਾਰੀ ਬਣਾ ਦੇਵੇ। ਇਹ ਸਿੱਖ ਚਾਹੁੰਦੇ ਤਾਂ ਜੰਗ ਤੋਂ ਡਰਦੇ ਕਿਧਰੇ ਪਾਸੇ ਵੀ ਹੋ ਸਕਦੇ ਸੀ। ਇਨ੍ਹਾਂ ਨੂੰ ਕਿਸੇ ਮਜਬੂਰੀ ਵੱਸ ਜੰਗ ਨਹੀਂ ਸੀ ਲੜਨਾ ਪਿਆ। ਇਨ੍ਹਾਂ ਨੇ ਗੁਰੂ ਦੀ ਸੇਵਾ ਵਿਚ ਧਰਮ ਦੇ ਕਾਰਜ ਲਈ ਆਪਣੀ ਮਰਜ਼ੀ ਨਾਲ ਸ਼ਹੀਦੀ ਦਿੱਤੀ ਸੀ। ਇਹ ਸਿੱਖ ਸਿੱਖੀ ਦੀ ਪ੍ਰੀਖਿਆ ਵਿਚ ਪੂਰੀ ਤਰ੍ਹਾਂ ਪਾਸ ਹੋ ਚੁੱਕੇ ਸਨ। ਗੁਰੂ ਸਾਹਿਬ ਨੇ ਇਨ੍ਹਾਂ ਨੂੰ ਮੁਕਤੀ ਪ੍ਰਦਾਨ ਕੀਤੀ ਅਤੇ ਅਮਰ ਪਦਵੀ ਬਖ਼ਸ਼ੀ। ਇਨ੍ਹਾਂ ਦੇ ਮੁਕਤਿ ਪਦਵੀ ਪ੍ਰਾਪਤ ਕਰਨ ਕਰਕੇ ਇਹ ਥਾਂ ਬਹੁਤ ਪਵਿੱਤਰ ਹੋ ਚੁੱਕੀ ਸੀ। ਗੁਰੂ ਸਾਹਿਬ ਨੇ ਇਸ ਥਾਂ ਦਾ ਨਾਂ ਆਪ 'ਮੁਕਤਸਰ' ਰੱਖਿਆ ਅਤੇ ਹੁਕਮ ਕੀਤਾ ਕਿ ਇਸ ਨੂੰ ਕੋਈ ਖਿਦਰਾਣਾ ਨਾ ਆਖੇ:

*ਯਾ ਤੇ ਨਾਮ ਮੁਕਤਿਸਰ ਹੋਆ।*
*ਜੋ ਮਜਹਿ ਤਿਨ ਹੀ ਅਘ ਖੋਆ।*
*ਅਸ ਮਹਿਮਾ ਸ੍ਰੀ ਮੁਖ ਤੇ ਕਹੀ।*
*ਸੋ ਅਬਿ ਪ੍ਰਗਟ ਜਗਤ ਮੈ ਸਹੀ।*

ਤਥਾ

*ਅਬ ਤੇ ਨਾਮ ਮੁਕਤਿਸਰ ਹੋਇ।*
*ਖਿਦਰਾਣਾ ਇਸ ਕਹੇ ਨ ਕੋਇ।*
*ਇਸ ਥਾਨ ਮੁਕਤਿ ਹੋਇ ਚਾਲੀ।*
*ਜੋ ਨਿਸ਼ਪਾਪ ਘਾਲ ਬਹੁ ਘਾਲੀ।*

ਸਿੱਖ ਇਤਿਹਾਸ ਵਿਚ ਇਸ ਅਸਥਾਨ ਦਾ ਭਾਰੀ ਇਤਿਹਾਸਿਕ ਅਤੇ ਅਧਿਆਤਮਿਕ ਮਹੱਤਵ ਹੈ। ਇਨ੍ਹਾਂ ੪੦ ਮੁਕਤਿਆਂ ਦੀ ਯਾਦ ਸਿੱਖੀ ਸਿਦਕ ਦੀ ਪ੍ਰੇਰਨਾ ਦਾ ਅਥਾਹ ਸੋਮਾ ਹੈ। ਇਸ ਅਸਥਾਨ ਦੀ ਛੋਹ ਪਾ ਕੇ ਮਾਇਆ ਦੇ ਬੰਧਨ ਟੁੱਟਦੇ ਹਨ ਅਤੇ ਤਨ, ਮਨ ਨਿਰਮਲ ਹੁੰਦਾ ਹੈ। ਸ਼ਹੀਦਾਂ ਦਾ ਅਸਥਾਨ ਕਿੰਨਾ ਸਤਿਕਾਰਯੋਗ ਹੁੰਦਾ ਹੈ, ਇਸ ਬਾਰੇ ਇਕ ਸ਼ਾਇਰ ਨੇ ਲਿਖਿਆ ਹੈ:-

*ਸ਼ਹੀਦੋਂ ਕੀ ਕਤਲਗਾਹ ਸੇ ਕਿਆ ਬਿਹਤਰ ਹੈ ਕਾਅਬਾ,*
*ਸ਼ਹੀਦੋਂ ਕੀ ਖਾਕ ਪੇ ਤੋ ਖ਼ੁਦਾ ਭੀ ਕੁਰਬਾਨ ਹੋਤਾ ਹੈ।*

ਇਸਤਰੀ ਜਾਤੀ ਦਾ ਗੁਰਮਤਿ ਵਿਚ ਬਹੁਤ ਸਤਿਕਾਰ ਕੀਤਾ ਗਿਆ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਇਸਤਰੀ ਨੂੰ ਮੰਦਾ ਸਮਝਣ ਦੀ ਮਨਾਹੀ ਕੀਤੀ ਹੈ ਤੇ ਇਸ ਨੂੰ ਰਾਜਿਆਂ ਦੀ ਜਨਨੀ ਆਖ ਕੇ ਵਡਿਆਈ ਦਿੱਤੀ ਹੈ। ਸਿੱਖ ਧਰਮ ਵਿਚ ਇਸਤਰੀ ਤੇ ਮਰਦ ਦਾ ਇੱਕੋ ਜਿਹਾ ਦਰਜਾ ਹੈ। ਪਰੰਪਰਾਗਤ ਭਾਰਤੀ ਦਰਸ਼ਨ ਵਿਚ ਇਸਤਰੀ ਨੂੰ ਬਰਾਬਰੀ ਦਾ ਹੱਕ ਨਹੀਂ ਸੀ ਦਿੱਤਾ ਗਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀਆਂ ਲਿਖਤਾਂ ਵਿਚ ਅਤੇ ਖਾਲਸੇ ਦੀ ਜਥੇਬੰਦੀ ਵਿਚ ਇਸਤਰੀਆਂ ਦਾ

ਸਨਮਾਨ ਕੀਤਾ ਹੈ। ਮਾਤਾ ਸਾਹਿਬ ਕੌਰ ਜੀ ਨੂੰ ਖਾਲਸੇ ਦੀ ਮਾਤਾ ਹੋਣ ਦੀ ਉਪਾਧੀ ਦਿੱਤੀ। ਸ੍ਰੀ ਮੁਕਤਸਰ ਸਾਹਿਬ ਵਿਖੇ ਸਿੰਘਾਂ ਨੂੰ ਪ੍ਰੇਰ ਕੇ ਲਿਆਉਣ ਵਾਲੀ ਵੀ ਇਕ ਇਸਤਰੀ ਸੀ— ਮਾਤਾ ਭਾਗੋ ਜੀ। ਮਾਤਾ ਜੀ ਨੂੰ ਜਦੋਂ ਸਿੰਘਾਂ ਦੇ ਬੇਦਾਵਾ ਲਿਖ ਕੇ ਚਲੇ ਆਉਣ ਦਾ ਪਤਾ ਲੱਗਿਆ ਤਾਂ ਆਪ ਨੇ ਉਨ੍ਹਾਂ ਨੂੰ ਸੋਝੀ ਦਿੱਤੀ ਕਿ ਇਸ ਲੋਕ-ਪ੍ਰਲੋਕ ਵਿਚ ਗੁਰੂ ਬਿਨਾ ਕੋਈ ਸਹਾਰਾ ਨਹੀਂ। ਇਹ ਸਰੀਰ ਤਾਂ ਬਿਨਸਨਹਾਰ ਹੈ, ਇਸ ਨੂੰ ਕਿੰਨਾ ਕੁ ਚਿਰ ਬਚਾਉਂਦੇ ਫਿਰੋਗੇ। ਮਾਤਾ ਭਾਗੋ ਜੀ ਸਿੰਘਾਂ ਨੂੰ ਗੁਰੂ ਦੇ ਸਨਮੁਖ ਕਰਨ ਲਈ ਲੈ ਕੇ ਆਏ ਸਨ। ਮਾਤਾ ਜੀ ਜੰਗ ਵਿਚ ਸਿੰਘਾਂ ਦੇ ਨਾਲ ਹੀ ਰਹੇ ਤੇ ਮਰਦਾਵੇਂ ਭੇਸ ਵਿਚ ਵੈਰੀ ਨਾਲ ਯੁੱਧ ਵਿਚ ਹਿੱਸਾ ਲਿਆ। ਬਾਅਦ ਵਿਚ ਆਪ ਸਦਾ ਲਈ ਗੁਰੂ ਸੇਵਾ ਵਿਚ ਹੀ ਰਹੇ ਤੇ ਦੱਖਣ ਵੱਲ ਗੁਰੂ ਜੀ ਦੇ ਨਾਲ ਗਏ। ਗੁਰੂ ਜੀ ਤੋਂ ਪਿੱਛੋਂ ਆਲੇ-ਦੁਆਲੇ ਦੇ ਪਿੰਡਾਂ ਵਿਚ ਸਿੱਖੀ ਪ੍ਰਚਾਰ ਕਰਦੇ ਰਹੇ। ਮਾਤਾ ਭਾਗੋ ਜੀ ਦਾ ਇਹ ਕਿਰਦਾਰ ਭਾਰਤੀ ਸੰਸਕ੍ਰਿਤੀ ਦੇ ਉਲਟ ਇਕ ਬਹੁਤ ਵੱਡੀ ਕ੍ਰਾਂਤੀ ਦਾ ਸਿਖ਼ਰ ਸੀ। ਇਸਤਰੀ ਨੂੰ ਉਸ ਵੇਲੇ ਨਿਰਬਲ ਜਾਣ ਕੇ ਪੈਰ ਦੀ ਜੁੱਤੀ ਸਮਝਿਆ ਜਾਂਦਾ ਸੀ। ਗੁਰਮਤਿ ਦੇ ਪ੍ਰਚਾਰ ਨੇ ਇਸਤਰੀ ਨੂੰ ਸ਼ਕਤੀ ਤੇ ਮਰਦਾਂ ਦੇ ਨਾਲ ਬਰਾਬਰੀ ਪ੍ਰਦਾਨ ਕਰ ਕੇ ਸਮਾਜ ਵਿਚ ਉਸ ਦਾ ਸਨਮਾਨਯੋਗ ਥਾਂ ਬਣਾਇਆ।

ਸ੍ਰੀ ਮੁਕਤਸਰ ਸਾਹਿਬ ਦੀ ਧਰਤੀ ਇਸ ਪੱਖ ਤੋਂ ਵੀ ਮਹੱਤਵਪੂਰਨ ਹੈ ਕਿ ਇੱਥੇ ਸਿੱਖਾਂ ਦੀ ਗੁਰੂ ਨਾਲ ਟੁੱਟੀ ਗੰਢੀ ਗਈ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਨ੍ਹਾਂ ਸਿੱਖਾਂ ਦੇ ਸ੍ਰੀ ਅਨੰਦਪੁਰ ਸਾਹਿਬ ਵਿਚ ਦਿੱਤੇ ਬੇਦਾਵੇ ਨੂੰ ਪਾੜ ਕੇ ਉਨ੍ਹਾਂ ਨੂੰ ਮੁੜ ਆਪਣੇ ਸਿੱਖ ਪ੍ਰਵਾਨ ਕਰਕੇ ਗਲ਼ੇ ਨਾਲ ਲਾਇਆ। ਇਹ ਗੁਰੂ ਦੀ ਵਡਿਆਈ ਹੈ ਕਿ ਜੋ ਸਿੱਖ ਗ਼ਲਤੀ ਵੀ ਕਰਦਾ ਹੈ ਉਹ ਗੁਰੂ ਦੀ ਸ਼ਰਨ ਵਿਚ ਜਾਵੇ, ਗੁਰੂ ਉਸ ਨੂੰ ਬਖ਼ਸ਼ ਦਿੰਦਾ ਹੈ:

*ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥ (ਪੰਨਾ ੫੪੪)*

ਗੁਰੂ ਦੀ ਸ਼ਰਨ ਵਿਚ ਆਉਣ ਕਰਕੇ ਇਨ੍ਹਾਂ ਸਿੰਘਾਂ ਦਾ ਪਰਮਾਤਮਾ ਨਾਲ ਵੀ ਮਿਲਾਪ ਹੋਇਆ ਤੇ ਉਨ੍ਹਾਂ ਦੀ ਟੁੱਟੀ ਗੰਢੀ ਗਈ। ਇਹ ਅਧਿਆਤਮਿਕ ਤੌਰ 'ਤੇ ਇਸ ਗੱਲ ਦਾ ਪ੍ਰਮਾਣ ਹੈ ਕਿ ਜੋ ਕੋਈ ਜੀਵ ਗੁਰੂ ਨੂੰ ਆਪਣਾ ਆਪਾ ਅਰਪਣ ਕਰ ਦਿੰਦਾ ਹੈ, ਗੁਰੂ ਉਸੇ ਘੜੀ ਉਸ ਨੂੰ ਪ੍ਰਭੂ ਨਾਲ ਮਿਲਾ ਦਿੰਦਾ ਹੈ। ਜੀਵ ਰੂਪੀ ਕਮਲ ਦਾ ਫੁੱਲ ਮੋਹ-ਮਮਤਾ ਦੇ ਚਿੱਕੜ ਵਿਚ ਫਸਿਆ ਹੈ। ਗੁਰੂ ਹੀ ਅਜਿਹਾ ਮਿੱਤਰ ਹੈ ਜੋ ਮੋਹ-ਮਮਤਾ ਨਾਲੋਂ ਜੀਵ ਦੀ ਗੰਢ ਖੋਲ੍ਹ ਕੇ ਉਸ ਨੂੰ ਪਰਮਾਤਮਾ ਦੇ ਦਰ ਦੀ ਸੋਝੀ ਕਰਵਾ ਸਕਦਾ ਹੈ, ਜਿਸ ਤਰ੍ਹਾਂ ਬੱਦਲ ਦੀ ਵਰਖਾ ਕਮਲ ਦੀ ਮਿੱਟੀ ਧੋ ਦਿੰਦੀ ਹੈ ਤੇ ਉਹ ਖਿੜ ਉਠਦਾ ਹੈ:

*ਪੰਕਜ ਫਾਥੇ ਪੰਕ ਮਹਾ ਮਦ ਗੁੰਫਿਆ॥*
*ਅੰਗ ਸੰਗ ਉਰਝਾਇ ਬਿਸਰਤੇ ਸੁੰਫਿਆ॥*
*ਹੈ ਕੋਊ ਐਸਾ ਮੀਤੁ ਜਿ ਤੋਰੈ ਬਿਖਮ ਗਾਂਠਿ॥*
*ਨਾਨਕ ਇਕੁ ਸ੍ਰੀਧਰ ਨਾਥੁ ਜਿ ਟੂਟੇ ਲੇਇ ਸਾਂਠਿ॥ (ਪੰਨਾ ੧੩੬੨-੬੩)*

ਇਸ ਤਰ੍ਹਾਂ ਇਹ ਜੰਗ ਸਿਰਫ਼ ਦੁਨਿਆਵੀ ਵਾਕਿਆ ਹੀ ਨਹੀਂ ਸੀ ਇਸ ਦਾ

ਅਧਿਆਤਮਿਕ ਮਹੱਤਵ ਵੀ ਸੀ। ਸੰਸਾਰਕ ਪੱਧਰ 'ਤੇ ਇਹ ਸ਼ਹੀਦ ਸਿੱਖੀ ਸਿਦਕ ਦ੍ਰਿੜ੍ਹ ਕਰਵਾ ਰਹੇ ਸਨ। ਦੈਵੀ ਪੱਧਰ 'ਤੇ ਉਹ ਹਉਮੈਂ ਦੀ ਕੰਧ ਤੋੜ ਕੇ ਸਚਿਆਰ ਬਣ ਕੇ ਪਰਮਾਤਮਾ ਦੇ ਘਰ ਵਿਚ ਪ੍ਰਵੇਸ਼ ਕਰ ਰਹੇ ਸਨ।

ਅਕਾਲ ਪੁਰਖ ਦੀ ਸ਼ਕਤੀ ਕਰਕੇ ਹੀ ਥੋੜ੍ਹੀ ਗਿਣਤੀ ਵਿਚ ਹੋਣ ਦੇ ਬਾਵਜੂਦ ਸਿੱਖਾਂ ਨੇ ਵੱਡੀ ਗਿਣਤੀ ਵਿਚ ਆਈ ਫੌਜ ਨਾਲ ਯੁੱਧ ਕੀਤਾ। ਉਨ੍ਹਾਂ ਨੇ ਜਾਨ ਦੀ ਪਰਵਾਹ ਨਾ ਕਰਦੇ ਹੋਏ ਸਨਮੁਖ ਹੋ ਕੇ ਜੰਗ ਲੜੀ। ਦੁਨੀਆ ਦੇ ਇੰਨੇ ਮਹਾਨ ਯੁੱਧ ਹੋਏ ਹਨ, ਰਾਮਾਇਣ-ਮਹਾਂਭਾਰਤ ਤੋਂ ਲੈ ਕੇ ਦੋਵੇਂ ਵਿਸ਼ਵ ਯੁੱਧ ਤੇ ਭਾਰਤ-ਪਾਕਿਸਤਾਨ ਦੀਆਂ ਜੰਗਾਂ ਤਕ। ਇਹ ਯੁੱਧ ਬਰਾਬਰ ਦੀਆਂ ਫੌਜਾਂ ਵਿਚਕਾਰ ਹੋਏ ਸਨ, ਜਦੋਂ ਫੌਜਾਂ ਬਰਾਬਰ ਦੀਆਂ ਹੋਣ ਤਾਂ ਸਿਪਾਹੀਆਂ ਨੂੰ ਜਾਨ ਦਾ ਏਨਾ ਖ਼ਤਰਾ ਨਹੀਂ ਹੁੰਦਾ। ਉਹ ਹੌਸਲੇ ਨਾਲ ਲੜਦੇ ਹਨ, ਪਰ ਜਦੋਂ ਇਕ ਪਾਸੇ ੪੦ ਬੰਦੇ ਹੋਣ ਤੇ ਦੂਜੇ ਪਾਸੇ ਮੁਲਖਈਆ ਹੋਵੇ, ਉਸ ਵੇਲੇ ਦਲੇਰੀ ਨਾਲ ਕੋਈ ਵਿਰਲਾ ਹੀ ਲੜ ਸਕਦਾ ਹੈ। ਚਮਕੌਰ ਸਾਹਿਬ ਦੀ ਜੰਗ ਅਤੇ ਸ੍ਰੀ ਮੁਕਤਸਰ ਸਾਹਿਬ ਦੀ ਜੰਗ ਅਜਿਹੀਆਂ ਅਸਾਵੀਆਂ ਜੰਗਾਂ ਸਨ। ਇਨ੍ਹਾਂ ਵਿਚ ਸਿੱਖਾਂ ਦੇ ਮੁਕਾਬਲੇ ਦੁਸ਼ਮਣਾਂ ਦੀ ਗਿਣਤੀ ਬਹੁਤ ਵੱਡੀ ਸੀ। ਇਸ ਵੇਲੇ ਵੀ ਖਾਲਸੇ ਨੇ ਜਿਸ ਦਲੇਰੀ ਅਤੇ ਸਾਬਿਤ ਕਦਮੀ ਨਾਲ ਦੁਸ਼ਮਣ ਦੇ ਆਹੂ ਲਾਹੇ ਉਸ ਦੀ ਮਿਸਾਲ ਦੁਨੀਆ ਭਰ ਦੇ ਇਤਿਹਾਸ ਵਿਚ ਨਹੀਂ ਮਿਲਦੀ।

ਇਸ ਜੰਗ ਵਿਚ ਸਿੰਘਾਂ ਨੇ ਮੌਤ ਦਾ ਭੈਅ ਉਤਾਰ ਕੇ ਜਿੰਨੇ ਵੀ ਸੁਆਸ ਉਨ੍ਹਾਂ ਨੂੰ ਮਿਲੇ ਤੇਗ ਦੇ ਜੌਹਰ ਵਿਖਾਏ। ਉਨ੍ਹਾਂ ਨੇ ਵੈਰੀ ਨੂੰ ਜਿੱਤਣ ਦੀ ਅਤੇ ਉਸ ਨੂੰ ਖ਼ਤਮ ਕਰਨ ਦੀ ਕੋਸ਼ਿਸ਼ ਕੀਤੀ। ਉਨ੍ਹਾਂ ਦੀ ਇਹ ਭਾਵਨਾ ਆਖਰੀ ਦਮ ਤਕ ਕਾਇਮ ਰਹੀ। ਭਾਵੇਂ ਉਹ ਸ਼ਹੀਦ ਹੋ ਗਏ, ਪਰ ਉਨ੍ਹਾਂ ਦੇ ਮਨਾਂ ਵਿਚ "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹ" ਦੀ ਧੁਨੀ ਗੂੰਜ ਰਹੀ ਸੀ। ਉਹ ਸ਼ਹੀਦ ਹੋ ਕੇ ਵੀ ਜੇਤੂ ਸਨ, ਕਿਉਂਕਿ ਉਹ ਪੂਰਨ ਖਾਲਸਾ ਪਰਮਾਤਮਾ ਦਾ ਰੂਪ ਬਣ ਚੁੱਕੇ ਸਨ। ਉਨ੍ਹਾਂ ਨੇ ਮੌਤ ਨੂੰ ਵੀ ਜਿੱਤ ਲਿਆ ਸੀ। ਉਹ ਅਮਰ ਹੋ ਕੇ ਮੁਕਤ ਮੰਡਲ ਦੇ ਵਾਸੀ ਹੋ ਗਏ ਸਨ। ਵਾਹਿਗੁਰੂ ਜੀ ਕੀ ਸਦੀਵੀ ਫ਼ਤਹ ਉਨ੍ਹਾਂ ਦੇ ਅੰਗ-ਸੰਗ ਸੀ।

ਅਜਿਹੀ ਵਿਲੱਖਣ ਅਤੇ ਅਲੌਕਿਕ ਵਿਰਾਸਤ ਦੀ ਮਾਲਕ ਸਿੱਖ ਕੌਮ ਅੰਦਰ ਅੱਜ ਜੋ ਅਚਾਰ, ਵਿਹਾਰ, ਸੰਜਮ ਅਤੇ ਸੱਭਿਆਚਾਰਕ ਪੱਧਰ ਉੱਤੇ ਆ ਰਿਹਾ ਨਿਘਾਰ ਅਤਿ ਚਿੰਤਾ ਦਾ ਵਿਸ਼ਾ ਹੈ। ਅੱਜ ਲੋੜ ਹੈ ਕਿ ਅਸੀਂ ਆਪਣੇ ਅੰਦਰ ਝਾਤੀ ਮਾਰੀਏ, ਆਪਣੀ ਮਹਾਨ ਵਿਰਾਸਤ ਤੋਂ ਜਾਣੂ ਹੋਈਏ ਅਤੇ ਗੁਰਮਤਿ ਸਿਧਾਂਤ ਤੋਂ ਸੇਧ ਲੈ ਕੇ ਖਾਲਸਾਈ ਰੂਪ ਵਿਚ ਵਿਚਰੀਏ! ਇਸ ਮਹਾਨ ਕਾਰਜ ਲਈ ਸਮੂਹ ਸਿੱਖ ਸੰਸਥਾਵਾਂ, ਸੰਪਰਦਾਵਾਂ, ਸਿੱਖ ਬੁੱਧੀਜੀਵੀਆਂ, ਮਹਾਂਪੁਰਖਾਂ ਅਤੇ ਖਾਸ ਕਰਕੇ ਮਾਪਿਆਂ ਨੂੰ ਯੋਜਨਾਬੱਧ ਤਰੀਕੇ ਨਾਲ ਹੰਭਲਾ ਮਾਰਨਾ ਹੋਵੇਗਾ। ਆਓ! ਅੱਜ ਉਨ੍ਹਾਂ ਮਹਾਨ ੪੦ ਮੁਕਤਿਆਂ ਨੂੰ ਪੂਰੀ ਸ਼ਰਧਾ ਸਤਿਕਾਰ ਅਤੇ ਸਨਮਾਨ ਨਾਲ ਸੀਸ ਝੁਕਾਈਏ ਅਤੇ ਸਤਿਗੁਰ ਦੇ ਦੱਸੇ ਮਾਰਗ ਉੱਤੇ ਚੱਲਣ ਦਾ ਪ੍ਰਣ ਕਰੀਏ!

■

# ਅਮੋਲ ਸ਼ਖ਼ਸੀਅਤ: ਐਸ. ਐਸ. ਅਮੋਲ

*-ਡਾ. ਰੂਪ ਸਿੰਘ**

ਐਸ. ਐਸ ਅਮੋਲ ਦੇ ਨਾਂ ਨਾਲ ਪ੍ਰਸਿੱਧ ਹੋਏ ਸਰਮੁੱਖ ਸਿੰਘ ਅਮੋਲ ਦਾ ਜਨਮ ੬ ਜਨਵਰੀ, ੧੯੦੮ ਈ. ਨੂੰ ਲਾਹੌਰ ਵਿਖੇ ਸ. ਜੋਧ ਸਿੰਘ ਦੇ ਘਰ ਹੋਇਆ ਜੋ ਸਮੇਂ ਦੇ ਉੱਘੇ ਲੇਖਕ ਸਨ। ਕੁਝ ਸਮਾਂ ਪਿਤਾ ਜੀ ਨਾਲ ਮਲਾਇਆ ਵਿਚ ਬਿਤਾਇਆ, ਪਰ ਪਿਤਾ ਦੀ ਮੌਤ ਹੋ ਜਾਣ ਕਾਰਣ ਅਮੋਲ ਜੀ ਨੂੰ ਦੇਸ਼ ਪਰਤਣਾ ਪਿਆ। ਸੈਂਟ੍ਰਲ ਖ਼ਾਲਸਾ ਯਤੀਮਖਾਨਾ ਸ੍ਰੀ ਅੰਮ੍ਰਿਤਸਰ ਵਿਚ ਰਹਿ ਕੇ ਅਮੋਲ ਜੀ ਨੇ ਗਿਆਨੀ ਤੇ ਬੀ. ਏ. ਦੇ ਇਮਤਿਹਾਨ ਪਾਸ ਕੀਤੇ। ੧੯੨੮ ਈ. ਤੋਂ ੧੯੩੪ ਈ. ਤਕ ਸਕੂਲ ਅਧਿਆਪਕ ਰਹੇ। ਇਸ ਸਮੇਂ ਦੌਰਾਨ ਅਮੋਲ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਦੇ ਨਾਮ ਉੱਤੇ ਪ੍ਰਾਈਵੇਟ ਕਾਲਜ ਸ਼ੁਰੂ ਕੀਤਾ, ਜਿਸ ਵਿਚ ੧੯੫੪ ਈ. ਤਕ ਗਿਆਨੀ, ਐਮ. ਏ. ਪੰਜਾਬੀ ਦੀ ਪੜ੍ਹਾਈ ਪੱਤਰ-ਵਿਹਾਰ ਰਾਹੀਂ ਕਰਵਾਈ ਜਾਂਦੀ ਰਹੀ। ੧੯੫੪ ਈ. ਵਿਚ ਹੀ ਅਮੋਲ ਜੀ, ਪੰਜਾਬੀ ਦੀ ਐਮ. ਏ. ਕਰ ੧੯੬੭ ਈ. ਤਕ ਲਾਇਲਪੁਰ ਖਾਲਸਾ ਕਾਲਜ ਵਿਚ ਪੰਜਾਬੀ ਵਿਭਾਗ ਦੇ ਮੁਖੀ ਰਹੇ। ੧੯੬੭ ਈ. ਤੋਂ ੧੯੬੯ ਈ. ਤਕ ਗੁਰੂ ਅਰਜਨ ਦੇਵ ਕਾਲਜ, ਤਰਨਤਾਰਨ ਅਤੇ ੧੯੬੯ ਈ. ਤੋਂ ੧੯੭੧ ਈ. ਤਕ ਗੁਰਮਤਿ ਕਾਲਜ, ਪਟਿਆਲਾ ਦੇ ਪ੍ਰਿੰਸੀਪਲ ਰਹੇ। ਇੱਥੋਂ ਸੇਵਾ-ਮੁਕਤ ਹੋਣ 'ਤੇ ਆਪ ਜੀ ਕਾਫ਼ੀ ਸਮਾਂ 'ਗੁਰਮਤਿ ਪ੍ਰਕਾਸ਼' ਦੇ ਸੰਪਾਦਕ ਦੀ ਸੇਵਾ ਨਿਭਾਉਂਦੇ ਰਹੇ। ਕਾਫ਼ੀ ਸਮਾਂ ਖ਼ਾਲਸਾ ਕਾਲਜ, ਤਰਨਤਾਰਨ ਸਾਹਿਬ ਦੇ ਪ੍ਰਿੰਸੀਪਲ ਵਜੋਂ ਸੇਵਾ ਕਰਦੇ ਰਹੇ। ਆਪ ਜੀ ਸਿੱਖ ਇਤਿਹਾਸ ਰਿਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਖੇ ਰਿਸਰਚ ਸਕਾਲਰ ਵੀ ਰਹੇ।

ਲਿਖਣ ਦੀ ਚੇਟਕਤਾ ਅਮੋਲ ਜੀ ਨੂੰ ਤੀਸਰੀ ਜਮਾਤ ਵਿਚ ਹੀ ਲੱਗ ਗਈ ਸੀ। ਤੀਸਰੀ ਜਮਾਤ ਵਿਚ ਅਮੋਲ ਜੀ ਦੀ ਕਲਮ ਨੇ ਸਾਹਿਤ ਦੀ ਸੇਵਾ ਸ਼ੁਰੂ ਕੀਤੀ, ਜੋ ਅੰਤਿਮ ਪਲਾਂ ਤਕ ਬੇ-ਰੋਕ ਜਾਰੀ ਰਹੀ। ਅਮੋਲ ਜੀ ਦੀ ਪੰਜਾਬੀ ਸਾਹਿਤ ਨੂੰ ਬਹੁ-ਪੱਖੀ ਦੇਣ ਹੈ। ਉਨ੍ਹਾਂ ਪੰਜਾਬੀ ਸਾਹਿਤ ਦੀ ਵੰਨਗੀ 'ਤੇ ਕਲਮ ਅਜ਼ਮਾਈ ਤੇ ਹਰ ਖੇਤਰ ਵਿਚ ਸਫ਼ਲਤਾ ਪ੍ਰਾਪਤ ਕੀਤੀ। ਸਾਹਿਤ ਦੇ ਖੇਤਰ ਵਿਚ ਆਪ ਜੀ ਦਾ ਵਡਮੁੱਲਾ ਯੋਗਦਾਨ ਰਿਹਾ ਹੈ। ਆਪ ਨੇ 'ਗੁਲਾਬ', 'ਸੇਵਾਦਾਰ' ਆਦਿ ਨਾਵਲ ਲਿਖੇ ਅਤੇ ਨਾਟਕਾਂ ਵਿੱਚੋਂ 'ਸਮੇਂ ਦੇ ਤਿੰਨ ਰੰਗ', 'ਅੰਮ੍ਰਿਤਸਰ ਸਿਫ਼ਤੀ ਦਾ ਘਰ' ਮਸ਼ਹੂਰ ਹੋਏ। ਆਲੋਚਨਾ ਦੇ ਖੇਤਰ ਵਿਚ ਆਪ ਨੇ 'ਭਾਈ ਵੀਰ ਸਿੰਘ ਜੀਵਨ ਤੇ ਰਚਨਾ, 'ਪ੍ਰੋ. ਪੂਰਨ ਸਿੰਘ ਜੀਵਨ ਤੇ ਰਚਨਾ', 'ਪ੍ਰਿੰ. ਤੇਜਾ ਸਿੰਘ' ਆਦਿ ਮਸ਼ਹੂਰ ਹਨ। ਆਪ ਜੀ ਨੇ 'ਬਿਸ਼ਨ ਪਦੇ', 'ਖੁਸ਼ਹਾਲ ਰਾਏ', 'ਸੁਲਤਾਨ ਬਾਹੂ', 'ਧਨੀ ਰਾਮ ਚਾਤ੍ਰਿਕ ਦੀ ਚੋਣਵੀਂ ਕਵਿਤਾ' ਆਦਿ ਪੁਸਤਕਾਂ ਦੀ ਸੰਪਾਦਨਾ ਵੀ ਕੀਤੀ। ਆਪ ਨੇ ਜ਼ਿੰਦਗੀ ਵਿਚ ਦੇਸ਼-ਵਿਦੇਸ਼ ਦੀਆਂ ਕੀਤੀਆਂ ਯਾਤਰਾਵਾਂ ਦਾ ਹਾਲ ਵੀ ਸਫ਼ਰਨਾਮਿਆਂ ਦੇ ਰੂਪ ਵਿਚ ਪਾਠਕਾਂ ਨੂੰ ਦਿੱਤਾ ਹੈ, ਇਨ੍ਹਾਂ ਸਫ਼ਰਨਾਮਿਆਂ ਵਿੱਚੋਂ 'ਅਮੋਲ ਯਾਤਰਾ', 'ਯਾਤਰੂਆਂ ਦੀ ਡਾਇਰੀ', 'ਪੈਰਿਸ ਵਿਚ ਇਕ ਪਹਾੜੀ ਭਾਰਤੀ' ਅਤੇ 'ਇੰਗਲੈਂਡ ਦੀਆਂ ਯਾਦਾਂ' ਆਪ ਦੇ ਪ੍ਰਮੁੱਖ ਸਫ਼ਰਨਾਮੇ ਹਨ।

**ਮੁੱਖ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਆਪ ਚੰਗੇ ਨਿਬੰਧ ਲਿਖਦੇ ਸਨ। 'ਲੇਖ ਪਟਾਰੀ', 'ਮੇਰੇ ਚੋਣਵੇਂ ਨਿਬੰਧ', 'ਪੰਜਾਬੀ ਸਭਿਆਚਾਰ ਦੀ 'ਰੂਪ-ਰੇਖਾ' ਆਦਿ ਰਚਨਾਵਾਂ ਬਹੁਤ ਲੋਕਪ੍ਰਿਯ ਹਨ। ਸ. ਅਮੋਲ ਦੀ ਪੁਸਤਕ 'ਪੰਜਾਬੀ ਭੌਰੇ' ਰੁਮਾਂਚਿਕ ਕਿੱਸਿਆਂ ਬਾਰੇ ਖੋਜ ਭਰਪੂਰ ਰਚਨਾ ਹੈ। ਅਮੋਲ ਜੀ ਦਾ ਲਿਖਿਆ ਨਾਟਕ 'ਅੰਮ੍ਰਿਤਸਰ ਸਿਫ਼ਤੀ ਦਾ ਘਰ' ਜਿਸ ਦੀ ਆਧੁਨਿਕ ਪੰਜਾਬੀ ਸਾਹਿਤ ਵਿਚ ਵਿਸ਼ੇਸ਼ ਥਾਂ ਹੈ। ਲੱਗਭਗ ੧੦੦ ਪੁਸਤਕਾਂ, ਅਨੇਕਾਂ ਲੇਖਾਂ, ਟ੍ਰੈਕਟਾਂ ਰਾਹੀਂ ਅਮੋਲ ਜੀ ਨੇ ਮਾਂ-ਬੋਲੀ ਦੀ ਭਰਪੂਰ ਸੇਵਾ ਕੀਤੀ। ਉਨ੍ਹਾਂ ਦੀਆਂ ਬਹੁਤ ਸਾਰੀਆਂ ਪੁਸਤਕਾਂ ਸਕੂਲਾਂ-ਕਾਲਜਾਂ-ਯੂਨੀਵਰਸਿਟੀਆਂ ਦੇ ਪਾਠ-ਕਰਮ ਦਾ ਹਿੱਸਾ ਬਣੀਆਂ ਅਤੇ ਕਈਆਂ ਦਾ ਅਨੁਵਾਦ ਹਿੰਦੀ-ਅੰਗਰੇਜ਼ੀ ਵਿਚ ਕਰਵਾਇਆ ਗਿਆ। ਬਾਲ ਸਾਹਿਤ ਸਿਰਜਣਾ ਲਈ ਉਨ੍ਹਾਂ ਨੂੰ ਪੰਜ ਵਾਰੀ ਭਾਰਤ ਸਰਕਾਰ ਵੱਲੋਂ ਇਨਾਮ ਪ੍ਰਾਪਤ ਹੋਇਆ। ਭਾਸ਼ਾ ਵਿਭਾਗ ਪੰਜਾਬ ਨੇ ਅਮੋਲ ਨੂੰ ਸ਼੍ਰੋਮਣੀ ਸਾਹਿਤਕਾਰ ਦੇ ਸਨਮਾਨ ਨਾਲ ਸਨਮਾਨਿਤ ਕੀਤਾ। ਹਰ ਸਭਾ, ਸੁਸਾਇਟੀ-ਸੰਸਥਾ ਨੇ ਅਮੋਲ ਜੀ ਨੂੰ ਸਨਮਾਨਿਤ ਕਰ ਮਾਣ ਮਹਿਸੂਸ ਕੀਤਾ। ਮਿੱਠ ਬੋਲੜਾ, ਸਦਾ ਮੁਸਕਰਾਉਂਦਾ ਚਿਹਰਾ, ਸਾਦਾ ਲਿਬਾਸ, ਜ਼ਿੰਦਾ-ਦਿਲੀ ਦੀ ਮਿਸਾਲ, ਵਾਰਤਾਲਾਪ ਵਿਚ ਬਾ-ਦਲੀਲ, ਅਮੋਲ ਸ਼ਖ਼ਸੀਅਤ, ਅਮੋਲ ਜੀ ਜਿਸ ਨੂੰ ਵੀ ਮਿਲੇ ਆਪਣਾ ਬਣਾ ਲਿਆ। ਪੰਜਾਬੀ ਸਾਹਿਤ ਦੇ ਪੰਜਾਹ ਫ਼ੀਸਦੀ ਵਿਦਵਾਨ-ਸਾਹਿਤਕਾਰ ਅਮੋਲ ਜੀ ਦੇ ਸ਼ਗਿਰਦ ਹੋਣ ਦਾ ਮਾਣ ਮਹਿਸੂਸ ਕਰਦੇ ਹਨ।

ਦਰਸ਼ਨੀ-ਗੁਰਮੁਖ ਸ਼ਖ਼ਸੀਅਤ ਐਸ. ਐਸ. ਅਮੋਲ ਦੇ ਦਰਸ਼ਨ ਕਰ ਕੇ ਮਨ ਨੂੰ ਸਕੂਨ ਸਾਂਤੀ ਮਿਲਦੀ ਸੀ। ਸਤਿ, ਸੰਤੋਖ, ਸੰਜਮ, ਸਹਿਜ, ਸਾਦਗੀ ਦੀ ਜ਼ਿੰਦਾ ਮਿਸਾਲ ਅਮੋਲ ਸਾਹਿਬ ਦੀ ਸੰਗਤ ਕਰਕੇ ਮਾਣ ਮਹਿਸੂਸ ਹੁੰਦਾ, ਪਰ ਉਨ੍ਹਾਂ ਨੂੰ ਆਪਣੇ ਜੀਵਨ-ਪ੍ਰਾਪਤੀਆਂ ਦਾ ਹੰਕਾਰ ਨਹੀਂ ਸੀ। ਇਨ੍ਹਾਂ ਸਤਰਾਂ ਦਾ ਲੇਖਕ ਅਮੋਲ ਸਾਹਿਬ ਦੀ ਜੀਵਨੀ ਤੋਂ ਪ੍ਰਭਾਵਿਤ ਹੋਣ ਕਾਰਨ ਉਨ੍ਹਾਂ ਦੀ ਜੀਵਨ ਕਹਾਣੀ ਬਾਰੇ ਵਾਰਤਾਲਾਪ ਕਰਨੀ ਚਾਹੁੰਦਾ ਸੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਦਫ਼ਤਰ ਦੇ ਪਿਛਲੇ ਪਾਸੇ ਇਕ ਗਲੀ ਵਿਚ ਅਮੋਲ ਕੁਟੀਆ ਵਿਚ ਪਰਵਾਰ ਸਮੇਤ ਰਹਿੰਦੇ ਸਨ— ਅਮੋਲ ਸਾਹਿਬ। ਮੈਂ ਤੇ ਸ. ਦਿਲਜੀਤ ਸਿੰਘ ਇੰਟਰਵਿਊ ਲਈ ਉਨ੍ਹਾਂ ਦੇ ਘਰ ਵੱਲ ਨੂੰ ਜਾ ਰਹੇ ਸਾਂ ਕਿ ਰਸਤੇ ਵਿਚ ਸਾਨੂੰ ਖ਼ਬਰ ਮਿਲੀ ਕਿ ਅਮੋਲ ਸਾਹਿਬ ਸਾਨੂੰ ਸਾਰਿਆਂ ਨੂੰ ਅਲਵਿਦਾ ਕਹਿ ਗਏ ਹਨ। ਇਹ ਗੱਲ ੭ ਸਤੰਬਰ, ੧੯੯੨ ਈ. ਦੀ ਹੈ। ਅਸੀਂ ਗਏ ਤਾਂ ਸਹੀ ਪਰ ਪਰਵਾਰ ਨਾਲ ਇਜ਼ਹਾਰ ਦਾ ਅਜ਼ਹਾਰ ਕਰਨ ਲਈ ! ! ਇਹੀ ਕਾਰਨ ਹੈ ਕਿ ਮੈਂ ਇਸ ਬੋਹੜਨੁਮਾ ਸਿੱਖ ਸ਼ਖ਼ਸੀਅਤ ਬਾਰੇ ਬਹੁਤਾ ਲਿਖਣ ਦੇ ਕਾਬਲ ਨਹੀਂ ਹੋ ਸਕਿਆ- ਸ਼ਰਧਾ-ਸਤਿਕਾਰ ਵਜੋਂ ਹੀ ਇਹ ਸਤਰਾਂ ਲਿਖੀਆਂ ਹਨ। ਸ. ਅਮੋਲ ਜੀ ਦੇ ਅਕਾਲ ਚਲਾਣੇ ਨਾਲ ਪੰਜਾਬੀ ਸਾਹਿਤ ਪ੍ਰੇਮੀਆਂ ਪਾਸੋਂ ਪੰਜਾਬੀ ਸਾਹਿਤ ਦਾ ਮਹਾਨ ਉਸਰੱਈਆ ਹਮੇਸ਼ਾ-ਹਮੇਸ਼ਾ ਲਈ ਅਲਵਿਦਾ ਹੋ ਗਿਆ।

ਅਮੋਲ ਜੀ ਬਹੁਤ ਸਾਰੀਆਂ ਸਾਹਿਤ ਸਭਾਵਾਂ ਦੇ ਸੰਸਥਾਪਕ-ਮੈਂਬਰ ਰਹੇ। ਉਨ੍ਹਾਂ ਦੇ ਅਕਾਲ ਚਲਾਣੇ 'ਤੇ ਪੰਜਾਬ ਦੀਆਂ ਸਾਰੀਆਂ ਹੀ ਪ੍ਰਮੁੱਖ ਸੰਸਥਾਵਾਂ, ਸਭਾਵਾਂ ਨੇ ਸ਼ੋਕ ਸਮਾਗਮ ਕਰ ਅਮੋਲ ਜੀ ਨੂੰ ਸ਼ਰਧਾਂਜਲੀ ਭੇਂਟ ਕਰ ਯਾਦ ਕੀਤਾ। ਉਨ੍ਹਾਂ ਦੇ ਅਕਾਲ ਚਲਾਣੇ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਪ੍ਰਧਾਨ, ਜਥੇਦਾਰ ਗੁਰਚਰਨ ਸਿੰਘ ਜੀ ਟੌਹੜਾ ਦਾ ਇਹ ਕਹਿਣਾ ਬਹੁਤ ਹੀ ਸਾਰਥਕ ਸੀ ਕਿ ਪੰਜਾਬੀ ਸਾਹਿਤ ਦਾ ਇਕ ਮਹਾਨ ਵਿਦਵਾਨ ਸਾਡੇ ਪਾਸੋਂ ਹਮੇਸ਼ਾਂ ਲਈ ਵਿਛੜ ਗਿਆ, ਜਿਸ ਦਾ ਘਾਟਾ ਸਾਨੂੰ ਹਮੇਸ਼ਾ ਮਹਿਸੂਸ ਹੁੰਦਾ ਰਹੇਗਾ। ■

# ਅਕਾਲ ਉਸਤਤ ਦਾ ਅਧਿਆਤਮਿਕ ਪੱਖ

*-ਬੀਬੀ ਗੁਰਪ੍ਰੀਤ ਕੌਰ**

'ਅਕਾਲ ਉਸਤਤ' ਸ੍ਰੀ ਦਸਮ ਗ੍ਰੰਥ ਦੀ ਦੂਜੀ ਰਚਨਾ ਹੈ। ਇਸ ਦਾ ਸਥਾਨ ਜਾਪੁ ਸਾਹਿਬ ਤੋਂ ਬਾਅਦ ਹੈ। ਇਸ ਵਿਚ ਪਰਮਾਤਮਾ ਦੀ ਭਗਤੀ ਦਾ ਵਰਣਨ ਕੀਤਾ ਗਿਆ ਹੈ। ਇਹ ਭਗਤੀ ਪ੍ਰਧਾਨ ਰਚਨਾ ਹੈ।[੧]

'ਅਕਾਲ ਉਸਤਤ' ਜਾਂ 'ਅਕਾਲ ਪੁਰਖੁ ਕੀ ਉਸਤਤਿ' ਨਾਮ ਇਸ ਰਚਨਾ ਦੇ ਅਰੰਭਕ ਤੇ ਅੰਤਮ ਵਾਕਾਂ ਦੇ ਆਦਿ ਪਦਾਂ ਨੂੰ ਮਿਲਾ ਕੇ ਰੱਖਿਆ ਗਇਆ ਹੈ। ਅਰੰਭਕ ਵਾਕ ਹੈ— "ਅਕਾਲ ਪੁਰਖ ਕੀ ਰਛਾ ਹਮਨੈ" ਅਤੇ ਅੰਤ 'ਤੇ ਅੰਕਿਤ ਹੈ 'ਉਸਤਤ ਸੰਪੂਰਣੰ'- ਸੋ ਰਚਨਾ ਦਾ ਨਾਮ ਦ੍ਰਿੜ੍ਹ ਹੋਇਆ 'ਅਕਾਲ ਉਸਤਤ'।[੨]

ਸ੍ਰੀ ਦਸਮ ਗ੍ਰੰਥ ਵਿਚ ਇਸ ਰਚਨਾ ਦੇ ਸ਼ੁਰੂ ਹੋਣ ਤੋਂ ਪਹਿਲਾਂ ਲਿਖਿਆ ਹੈ: 'ਉਤਾਰ ਖਾਸੇ ਦਸਖਤ ਕਾ॥ ਪਾਤਿਸਾਹੀ ੧੦॥

*ਅਕਾਲ ਪੁਰਖ ਕੀ ਰਛਾ ਹਮਨੈ॥*
*ਸਰਬ ਲੋਹ ਦੀ ਰਛਿਆ ਹਮਨੈ॥*
*ਸਰਬ ਕਾਲ ਜੀ ਦੀ ਰਛਿਆ ਹਮਨੈ॥*
*ਸਰਬ ਲੋਹ ਜੀ ਦੀ ਸਦਾ ਰਛਿਆ ਹਮਨੈ॥*

ਭਾਵ ਕਿ ਸਾਨੂੰ ਅਕਾਲ ਪੁਰਖ ਦੀ ਰੱਖਿਆ ਹੈ। ਸਾਨੂੰ ਸਰਬ ਲੋਹ ਰੂਪ ਅਕਾਲ ਪੁਰਖ ਦੀ ਰੱਖਿਆ ਹੈ, ਜੋ ਸ਼ਕਤੀ ਦਾ ਪੁੰਜ ਹੈ। ਸਾਨੂੰ ਸਭ ਨੂੰ ਸਰਬ ਕਾਲ ਰੂਪ ਪ੍ਰਭੂ ਦੀ ਰੱਖਿਆ ਹੈ, ਸਾਨੂੰ ਸਦਾ ਸਰਬ ਲੋਹ ਸਰੂਪ ਦੀ ਰੱਖਿਆ ਹੈ। ਇਸ ਰਚਨਾ ਤੋਂ ਗੁਰੂ ਸਾਹਿਬ ਦਾ ਅਕਾਲ ਪੁਰਖ ਪ੍ਰਤੀ ਅਟੁੱਟ ਵਿਸ਼ਵਾਸ ਦਾ ਪਤਾ ਚੱਲਦਾ ਹੈ। 'ਅਕਾਲ ਉਸਤਤ' ਰਚਨਾ ਵਿਚ ਗੁਰੂ ਸਾਹਿਬ ਨੇ ਅਕਾਲ ਪੁਰਖ ਦੇ ਗੁਣ ਗਾਏ ਹਨ। ਉਪਰੋਕਤ ਪੰਕਤੀਆਂ ਵਿਚ ਗੁਰੂ ਸਾਹਿਬ ਨੇ ਅਕਾਲ ਪੁਰਖ ਨੂੰ ਸਰਬ ਲੋਹ ਦੇ ਨਾਮ ਨਾਲ ਯਾਦ ਕੀਤਾ ਹੈ।

ਇਹ ਸਰਬ ਲੋਹ ਉਹੋ ਅਕਾਲ ਸ਼ਕਤੀ ਹੈ, ਜਿਸ ਦੀ ਯਾਦ ਮਨੁੱਖ ਨੂੰ ਸੰਤ-ਸਿਪਾਹੀ ਬਣਾਉਂਦੀ ਹੈ। ਫਿਰ ਸਰਬ ਲੋਹ ਸ਼ਸਤਰ ਦਾ ਵੀ ਪ੍ਰਤੀਕ ਹੈ, ਜਿਸ ਦੁਆਰਾ ਦੁਸ਼ਟਾਂ ਦਾ ਸੰਘਾਰ ਕਰ ਕੇ ਧਰਮ ਦੀ ਰੱਖਿਆ ਕੀਤੀ ਜਾ ਸਕਦੀ ਹੈ ਅਤੇ ਗੁਰੂ ਸਾਹਿਬ ਜੀ ਨੇ ਭਗਤੀ ਕਰਦਿਆਂ ਸ਼ਕਤੀ ਉਪਜਾਉਣ ਦਾ ਨਵਾਂ ਮਾਰਗ ਦਰਸਾਇਆ ਤੇ ਇਸ ਅਕਾਲ ਉਸਤਤ ਵਿਚ ਗਾਈ ਮਹਿਮਾ ਦੁਆਰਾ ਵੀ ਸ਼ਕਤੀ ਪ੍ਰਗਟਾਉਣ ਦਾ ਸਾਰਥਕ ਯਤਨ ਕੀਤਾ ਹੈ। ਗੁਰੂ ਸਾਹਿਬ ਨੇ ਕੋਈ ਅਜਿਹਾ ਕਲਾਤਮਿਕ ਕਰਮ ਨਹੀਂ

**ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ. ਪਟਿਆਲਾ। ਮੋ: +੯੧੯੪੬੩੯-੦੯੫੯੩*

ਕੀਤਾ, ਜੋ ਸਮਾਜ ਲਈ ਉਪਯੋਗੀ ਨਾ ਹੋਵੇ, ਜਿਸ ਤੋਂ ਮਾਨਵ ਸਮਾਜ ਸ਼ਕਤੀ ਪ੍ਰਾਪਤ ਕਰ ਕੇ ਸ਼ੈਤਾਨੀ ਤਾਕਤਾਂ ਨਾਲ ਲੜ ਨਾ ਸਕੇ।[੩]

ਇਸ ਰਚਨਾ ਦੇ ਕੁੱਲ ੨੭੧ ਬੰਦ ਹਨ। ਇਕ ਅੱਧਾ ਬੰਦ ਉੱਪਰ ਹੈ, ਭਾਵ ਕੁੱਲ ੨੭੧ ੧/੨ ਬੰਦ ਹਨ। ਆਦਿ ਵਿਚ 'ਚੌਪਈ' ਹੈ, ਜਿਸ ਦੀਆਂ ੧੦ ਪਉੜੀਆਂ ਹਨ। ਇਸ ਦੀ ਅਰੰਭਤਾ 'ਤ੍ਵ ਪ੍ਰਸਾਦਿ' ਸ਼ਬਦ ਤੋਂ ਹੈ ਜਿਸ ਦਾ ਭਾਵ ਹੈ—'ਵਾਹਿਗੁਰੂ ਦੀ ਕਿਰਪਾ'। ਅੱਗੇ ਰਚਨਾ ਦੀ ਅਰੰਭਤਾ 'ਪ੍ਰਣਵੋ' ਸ਼ਬਦ ਤੋਂ ਹੈ:

*ਪ੍ਰਣਵੋ ਆਦਿ ਏਕੰਕਾਰਾ॥*
*ਜਲ ਥਲ ਮਹੀਅਲ ਕੀਓ ਪਸਾਰਾ॥*
*ਆਦਿ ਪੁਰਖ ਅਬਿਗਤ ਅਬਿਨਾਸੀ॥*
*ਲੋਕ ਚੱਤ੍ਰ ਦਸ ਜੋਤਿ ਪ੍ਰਕਾਸੀ॥*

ਗੁਰੂ ਸਾਹਿਬ ਨੇ ਰਚਨਾ ਦੇ ਅਰੰਭ ਵਿਚ ਉਸ ਅਕਾਲ ਪੁਰਖ ਨੂੰ ਪ੍ਰਣਾਮ ਕੀਤਾ ਤੇ ਉਸ ਨੂੰ ਸਰਬ-ਵਿਆਪੀ ਤੇ ਘਟ-ਘਟ ਵਿਚ ਵੱਸਿਆ ਹੋਇਆ ਦੱਸਿਆ ਹੈ। ਉਹ ਹਰ ਥਾਂ ਵਿਚ ਸਮਾਇਆ ਹੋਇਆ ਹੈ। ਉਹ ਗਿਆਨਵਾਨ ਹੈ ਅਤੇ ਹਰ ਇਕ ਦੇ ਦਿਲਾਂ ਦੀਆਂ ਜਾਣਨ ਵਾਲਾ ਹੈ। ਉਸ ਦਾ ਕੋਈ ਰੰਗ-ਰੂਪ ਨਹੀਂ ਹੈ। ਉਹ ਸਭ ਤੋਂ ਨਿਆਰਾ ਹੈ। ਕਾਲ ਤੋਂ ਪਰੇ ਅਤੇ ਪਰਮ ਸੱਚ ਹੈ। ਉਹ ਸਭ ਰੋਗਾਂ ਦਾ ਨਾਸ਼ ਕਰਨ ਵਾਲਾ ਹੈ। ਜਿਸ ਨੇ ਵੀ ਉਸ ਅਕਾਲ ਪੁਰਖ ਦਾ ਧਿਆਨ ਧਰਿਆ ਹੈ, ਉਹ ਕਦੇ ਵੀ ਜਨਮ-ਮਰਨ ਦੇ ਗੇੜ ਵਿਚ ਨਹੀਂ ਆਉਂਦਾ, ਜਿਵੇਂ:

*ਸਭ ਕੋ ਕਾਲ ਸਭਨ ਕੋ ਕਰਤਾ॥*
*ਰੋਗ ਸੋਗ ਦੋਖਨ ਕੋ ਹਰਤਾ॥*
*ਏਕ ਚਿੱਤ ਜਿਹ ਇਕ ਛਿਨ ਧਿਆਇਓ॥*
*ਕਾਲ ਫਾਸ ਕੇ ਬੀਚ ਨ ਆਇਓ॥*

ਚੌਪਈ ਤੋਂ ਬਾਅਦ ਇਸ ਰਚਨਾ ਵਿਚ ੧੦ ਕਬਿੱਤ ਰਚੇ ਹੋਏ ਹਨ। ਇਨ੍ਹਾਂ ਵਿਚ ਗੁਰੂ ਸਾਹਿਬ ਨੇ ਅਕਾਲ ਪੁਰਖ ਦੀ ਵਿਚ ਏਕਤਾ ਦਰਸਾਈ ਹੈ ਕਿ ਉਹ ਕਿਵੇਂ ਸਾਰਿਆਂ ਵਿਚ ਇੱਕ ਹੈ :

*ਕਹੂੰ ਬੇਦ ਰੀਤ ਕਹੂੰ ਤਾ ਸਿਉ ਬਿਪ੍ਰੀਤ ਕਹੂੰ ਤ੍ਰਿਗੁਨ ਅਤੀਤ ਕਹੂੰ ਸੁਰਗੁਨ ਸਮੇਤ ਹੋ॥*

ਭਾਵ ਕਿਤੇ ਤੂੰ ਵੇਦਾਂ ਦੀ ਰੀਤ ਅਨੁਸਾਰੀ ਹੈਂ ਅਤੇ ਕਿਤੇ ਉਨ੍ਹਾਂ ਤੋਂ ਉਲਟ ਹੈਂ, ਕਿਤੇ ਤੂੰ ਤਿੰਨਾਂ ਗੁਣਾਂ ਤੋਂ ਪਰੇ ਅਤੇ ਕਿਤੇ ਸਾਰੇ ਗੁਣਾਂ ਨਾਲ ਯੁਕਤ ਹੈ।

ਗੁਰੂ ਸਾਹਿਬ ਇਸ ਰਚਨਾ ਵਿਚ ਦੱਸਦੇ ਹਨ ਕਿ ਕਿਤੇ ਅਕਾਲ ਪੁਰਖ ਇਨ੍ਹਾਂ ਮਹਾਰਾਜਿਆਂ ਨੂੰ ਬੇਅੰਤ ਧਰਤੀ ਬਖ਼ਸ਼ਦੇ ਹਨ ਤੇ ਕਿਤੇ ਇਨ੍ਹਾਂ ਪਾਸੋਂ ਖੋਹ ਲੈਂਦੇ ਹਨ। ਉਹ ਅਕਾਲ ਪੁਰਖ ਸਰਬ-ਸਮਰੱਥ ਹੈ। ਸਾਰੀਆਂ ਦਾਤਾਂ ਦੇਣ ਅਤੇ ਸਾਰਿਆਂ ਦੀ ਰੱਖਿਆ ਕਰਨ ਵਾਲਾ ਹੈ। ਸਰਬ-ਸਮਰੱਥ ਅਕਾਲ ਪੁਰਖ ਦੀ ਉਸਤਤ ਗੁਰੂ ਸਾਹਿਬ

ਨੇ ਇਸ ਤਰ੍ਹਾਂ ਕੀਤੀ ਹੈ, ਜਿਵੇਂ:

*ਨਿਰਜੁਰ ਨਿਰੂਪ ਹੋ ਕਿ ਸੁੰਦਰ ਸਰੂਪ ਹੋ*
*ਕਿ ਭੂਪਨ ਕੇ ਭੂਪ ਹੋ ਕਿ ਦਾਤਾ ਮਹਾ ਦਾਨ ਹੋ॥*

੧੦ ਕਬਿੱਤਾਂ ਤੋਂ ਬਾਅਦ ੧੦ ਸ੍ਵਯੇ ਹਨ। ਇਹ ਸ੍ਵਯੇ ਅੰਮ੍ਰਿਤ ਤਿਆਰ ਕਰਦੇ ਸਮੇਂ ਵੀ ਪੜ੍ਹੇ ਜਾਂਦੇ ਹਨ। ਇਹ ਸ੍ਵਯੇ ਸਾਡੇ ਹਰ ਰੋਜ਼ ਦੇ ਨਿੱਤਨੇਮ ਦੀ ਤੀਸਰੀ ਪਾਵਨ ਬਾਣੀ ਹੈ। ਇਨ੍ਹਾਂ ਸ੍ਵੈਯਾਂ ਦੇ ਅੰਦਰ ਗੁਰੂ ਸਾਹਿਬ ਨੇ ਕਰਮ-ਕਾਂਡਾਂ ਦਾ ਖੰਡਨ ਕੀਤਾ ਹੈ।

*ਸ੍ਰਾਵਗ ਸੁੱਧ ਸਮੂਹ ਸਿਧਾਨ ਕੇ ਦੇਖਿ ਫਿਰਿਓ ਘਰ ਜੋਗ ਜਤੀ ਕੇ॥*
*ਸੂਰ ਸੁਰਾਰਦਨ ਸੁੱਧ ਸੁਧਾਦਿਕ ਸੰਤ ਸਮੂਹ ਅਨੇਕ ਮਤੀ ਕੇ॥*

ਗੁਰੂ ਸਾਹਿਬ ਦੱਸਦੇ ਹਨ ਕਿ ਪ੍ਰੇਮਾ ਭਗਤੀ ਤੋਂ ਬਿਨਾ ਅਖਾਂ ਬੰਦ ਕਰ ਕੇ, ਬਗਲੇ ਵਾਂਗ ਸਮਾਧੀ ਲਗਾਉਣਾ ਜਾਂ ਤੀਰਥਾਂ ਉੱਤੇ ਇਸ਼ਨਾਨ ਕਰਨਾ ਜਾਂ ਵਿਅਰਥ ਦੀ ਵਿਚਾਰ, ਚਰਚਾ ਵਿਚ ਭਾਗ ਲੈਣ ਨਾਲ ਉਸ ਅਕਾਲ ਪੁਰਖ ਦੀ ਭਗਤੀ ਸੰਭਵ ਨਹੀਂ ਹੋ ਸਕਦੀ, ਉਸ ਦੀ ਪ੍ਰਾਪਤੀ ਤਾਂ ਕੇਵਲ ਪ੍ਰੇਮ-ਸ਼ਰਧਾ ਰਾਹੀਂ ਹੀ ਹੋ ਸਕਦੀ ਹੈ:

*ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ ਬੈਠਿ ਰਹਿਓ ਬਕ ਧਿਆਨ ਲਗਾਇਓ॥*
*ਨ੍ਹਾਤ ਫਿਰਿਓ ਲੀਏ ਸਾਤ ਸਮੁਦ੍ਰਨਿ ਲੋਕ ਗਯੋ ਪਰਲੋਕ ਗਵਾਇਓ॥*
*ਬਾਸ ਕੀਓ ਬਿਖਿਆਨ ਸੋਂ ਬੈਠ ਕੈ ਐਸੇ ਹੀ ਐਸੇ ਸੁ ਬੈਸ ਬਿਤਾਇਓ॥*
*ਸਾਚੁ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ॥*

ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਮੈਂ ਸੱਚ ਕਹਿੰਦਾ ਹਾਂ ਸਾਰੇ ਧਿਆਨ ਲਗਾ ਕੇ ਸੁਣ ਲਵੋ ਕਿ ਜਿਨ੍ਹਾਂ ਨੇ ਪਰਮਾਤਮਾ ਨਾਲ ਪ੍ਰੇਮ ਦਾ ਸੰਬੰਧ ਜੋੜਿਆ ਹੈ, ਉਨ੍ਹਾਂ ਨੇ ਹੀ ਅਕਾਲ ਪੁਰਖ ਨੂੰ ਪਾਇਆ ਹੈ।

ਇਨ੍ਹਾਂ ਸ੍ਵੈਯਾਂ ਤੋਂ ਬਾਅਦ 'ਅਕਾਲ ਉਸਤਤ' ਰਚਨਾ ਵਿਚ ੨੦ ਤੋਮਰ ਛੰਦ ਹਨ, ਜਿਸ ਵਿਚ ਗੁਰੂ ਸਾਹਿਬ ਨੇ ਅਕਾਲ ਪੁਰਖ ਦੇ ਗੁਣਾਂ ਦਾ ਵਖਿਆਨ ਕੀਤਾ ਹੈ ਅਤੇ ਦੱਸਿਆ ਹੈ ਕਿ ਉਸ ਵਾਹਿਗੁਰੂ ਤੋਂ ਬਿਨਾ ਸਭ ਦੇਵੀ-ਦੇਵਤੇ, ਧਰਮ-ਗ੍ਰੰਥ, ਅਵਤਾਰ, ਤੀਰਥ-ਇਸ਼ਨਾਨ ਅਤੇ ਧਾਰਮਿਕ ਕਰਮ-ਕਾਂਡ ਵਿਅਰਥ ਹਨ, ਜਿਵੇਂ:

*ਜਿਹ ਕੀਨ ਜਗਤ ਪਸਾਰ॥ ਰਚਿਓ ਬਿਚਾਰ ਬਿਚਾਰ॥*
*ਅਨੰਤ ਰੂਪ ਅਖੰਡ॥ ਅਤੁਲ ਪ੍ਰਤਾਪ ਪ੍ਰਚੰਡ॥*

ਭਾਵ ਜਿਸ (ਪਰਮਾਤਮਾ) ਨੇ ਜਗਤ ਦਾ ਪਸਾਰ ਕੀਤਾ ਹੈ, (ਜਿਸਨੇ ਹਰ ਇਕ) ਵਿਚਾਰ ਨੂੰ ਵਿਚਾਰ ਪੂਰਵਕ ਰਚਿਆ ਹੈ, ਜੋ ਅਨੰਤ ਅਤੇ ਅਖੰਡ ਰੂਪ ਵਾਲਾ ਹੈ ਅਤੇ ਜਿਸ ਦਾ ਪ੍ਰਤਾਪ ਅਤੁਲ ਅਤੇ ਪ੍ਰਚੰਡ ਹੈ।ਲੋਕ ਪਰਮਾਤਮਾ ਦੀ ਪ੍ਰਾਪਤੀ ਲਈ ਕਈ ਪ੍ਰਕਾਰ ਦੇ ਕਰਮ-ਕਾਂਡ ਕਰਦੇ ਹਨ:

*ਕਈ ਅਗਨ ਹੋਤ੍ਰ ਕਰੰਤ॥ ਕਈ ਉਰਧ ਤਾਪ ਦੁਰੰਤ॥ . . .*

*ਕਹੂੰ ਕਰਤ ਜਲ ਮਹਿ ਜਾਪ॥ ਕਹੂੰ ਸਹਤ ਤਨ ਪਰ ਤਾਪ॥*

ਗੁਰੂ ਸਾਹਿਬ ਇਨ੍ਹਾਂ ਕਰਮ-ਕਾਂਡਾਂ ਨੂੰ ਵਿਅਰਥ ਦੱਸ ਕੇ ਉਪਦੇਸ਼ ਕਰਦੇ ਹਨ:

*ਸਭ ਕਰਮ ਫੋਕਟ ਜਾਨ॥ ਸਭ ਧਰਮ ਨਿਹਫਲ ਮਾਨ॥*

*ਬਿਨ ਏਕ ਨਾਮ ਅਧਾਰ॥ ਸਭ ਕਰਮ ਭਰਮ ਬਿਚਾਰ॥*[੧੪]

ਭਾਵ ਇਹ (ਉਪਰੋਕਤ ਰਚਨਾ ਵਿਚ ਦੱਸੇ ਗਏ) ਕਰਮ-ਕਾਂਡ ਸਭ ਵਿਅਰਥ ਹਨ, ਸਾਰੇ ਧਰਮ (ਕਰਮ-ਕਾਂਡੀ ਧਰਮ) ਨਿਸਫਲ ਹਨ, ਕਿਉਂਕਿ ਅਕਾਲ ਪੁਰਖ ਦੇ ਨਾਮ ਤੋਂ ਬਿਨਾਂ ਸਾਰੇ ਕਰਮ ਭਰਮ ਮਾਤਰ ਹੀ ਹਨ।

ਇਸ ਤੋਂ ਬਾਅਦ ੨੦ 'ਲਘ ਨਿਰਾਜ ਛੰਦ' ਹਨ ਜਿਸ ਵਿਚ ਗੁਰੂ ਸਾਹਿਬ ਨੇ ਅਕਾਲ ਪੁਰਖ ਦੇ ਹਰ ਥਾਂ ਸਰਬ ਵਿਆਪਕ ਹੋਣ ਦਾ ਜ਼ਿਕਰ ਕੀਤਾ ਹੈ, ਜਿਵੇਂ:

*ਜਲੇ ਹਰੀ॥ ਥਲੇ ਹਰੀ॥ ਉਰੇ ਹਰੀ॥ ਬਨੇ ਹਰੀ॥*

*ਗਿਰੇ ਹਰੀ॥ ਗੁਫੇ ਹਰੀ॥ ਛਿਤੇ ਹਰੀ॥ ਨਭੇ ਹਰੀ॥ . . .*

*ਤੁਹੀਂ ਤੁਹੀਂ॥ ਤੁਹੀਂ ਤੁਹੀਂ॥ ਤੁਹੀਂ ਤੁਹੀਂ॥ ਤੁਹੀਂ ਤੁਹੀਂ॥*

*ਤੁਹੀਂ ਤੁਹੀਂ॥ ਤੁਹੀਂ ਤੁਹੀਂ॥ ਤੁਹੀਂ ਤੁਹੀਂ॥ ਤੁਹੀਂ ਤੁਹੀਂ॥*

ਉਪਰੋਕਤ ਤੋਂ ਅੱਗੇ ੨੦ 'ਕਬਿੱਤ' ਹਨ, ਜਿਨ੍ਹਾਂ ਦਾ ਵਿਸ਼ਾ ਕਰਮ-ਕਾਂਡ ਨੂੰ ਵਿਅਰਥ ਹੀ ਦੱਸਿਆ ਗਿਆ ਹੈ, ਜਿਵੇਂ:

*ਨਿਉਲੀ ਕਰਮ ਜਲ ਹੋਮ ਪਾਵਕ ਪਵਨ ਹੋਮ ਅਧੋ ਮੁਖ ਏਕ ਪਾਇ ਠਾਢੇ ਨ ਬਹਤ ਹੈਂ॥*

*ਮਾਨਵ ਫਨਿੰਦ ਦੇਵ ਦਾਨਵ ਨ ਪਾਵੈ ਭੇਦ ਬੇਦ ਔ ਕਤੇਬ ਨੇਤ ਨੇਤ ਕੈ ਕਹਤ ਹੈਂ॥*

ਗੁਰੂ ਸਾਹਿਬ ਦੱਸਦੇ ਹਨ ਕਿ ਜਿਵੇਂ ਕਈ ਲੋਕ ਉਸ ਪਰਮਾਤਮਾ ਦੀ ਭਗਤੀ ਲਈ ਨਿਉਲੀ ਕਰਮ ਕਰਦੇ ਹਨ ਤੇ ਕਈ ਜਲ, ਅਗਨੀ ਅਤੇ ਪੌਣ ਨਾਲ ਸੰਬੰਧਿਤ ਹੋਮ (ਕਰਦੇ ਹਨ ਅਤੇ ਕਈ) ਮੂਧੇ ਮੂੰਹ ਲਟਕ ਕੇ (ਅਤੇ ਕਈ) ਇਕ ਪੈਰ 'ਤੇ ਖੜੇ ਹੋ ਕੇ (ਸਮੇਂ ਨੂੰ) ਗੁਜ਼ਾਰਦੇ ਹਨ। ਪ੍ਰਭੂ ਨੂੰ ਪਾਉਣ ਲਈ ਇਸ ਸਾਰੇ ਕਾਰਜ ਭਰਮ ਮਾਤਰ ਹਨ। (ਉਸ ਪ੍ਰਭੂ ਦਾ) ਭੇਦ ਮਨੁੱਖ, ਸ਼ੇਸ਼ਨਾਗ, ਦੇਵਤੇ ਅਤੇ ਦੈਂਤ ਨਹੀਂ ਪਾ ਸਕਦੇ ਅਤੇ ਵੇਦ ਤੇ ਕਤੇਬ ਵੀ ਬੇਅੰਤ ਬੇਅੰਤ ਕਹਿੰਦੇ ਹਨ। ਐਸੇ ਬੇਅੰਤ ਪ੍ਰਭੂ ਦੀ ਪ੍ਰਾਪਤੀ ਕਰਮ-ਕਾਂਡਾਂ ਨਾਲ ਨਹੀਂ ਹੋ ਸਕਦੀ।[੪]

ਵੱਖੋ-ਵੱਖਰੇ ਧਰਮਾਂ ਨੂੰ ਮੰਨਣ ਵਾਲੇ ਲੋਕ ਅਲੱਗ-ਅਲੱਗ ਦੇਸ਼ਾਂ 'ਚ ਰਹਿਣ ਵਾਲੇ ਸਭ ਮਨੁੱਖ, ਰੰਗ ਰੂਪ ਤੋਂ ਪਰੇ ਸਾਰੇ ਮਨੁੱਖ ਇਕ ਪਰਮਾਤਮਾ ਦੀ ਜੋਤ ਹਨ, ਧਰਮ ਕਰਮਾਂ ਤੇ ਪੂਜਾ-ਵਿਧੀਆਂ ਦੇ ਵਖਰੇਵਿਆਂ ਦੀ ਭਾਵਨਾ-ਰਹਿਤ ਪਖੰਡ ਜਾਲ ਮਨੁੱਖ ਵਿਚ ਵੰਡੀਆਂ ਪਾ ਕੇ ਧਾਰਮਿਕ ਹਉਮੈਂ ਤੇ ਧਾਰਮਿਕ ਕੱਟੜਤਾ ਨੂੰ ਉਤਪੰਨ ਕਰ ਕੇ ਦੈਵੀ-ਵਿਧਾਨ ਦੀ ਕੇਂਦਰੀ ਸੱਭਿਅਤਾ *ਏਕ ਹੀ ਸਰੂਪ ਸਭੈ ਏਕੈ ਜੋਤਿ ਜਾਨਬੋ* ਦੇ ਵਿਪਰੀਤ ਹੋ ਜਾਂਦਾ ਹੈ:

*ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ*

*ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ॥*
*ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥*

ਇਸ ਤੋਂ ਅੱਗੇ ਗੁਰੂ ਜੀ ਨੇ ਦੱਸਿਆ ਹੈ ਕਿ ਸਾਰੇ ਧਰਮ-ਦੁਆਰੇ ਅਸਲੋਂ ਇਕ ਪਰਮਾਤਮਾ ਦੀ ਹੀ ਅਰਾਧਨਾ ਵਿਚ ਲੱਗੇ ਹੋਏ ਹਨ। ਸਾਰੇ ਮਨੁੱਖ ਸਮਾਨ ਹਨ, ਉਨ੍ਹਾਂ ਦੇ ਸਰੂਪ ਸਮਾਨ ਹਨ। ਸਭ ਪੰਜ ਭੂਤਾਂ (ਤੱਤਾਂ) ਤੋਂ ਸਿਰਜੇ ਹੋਏ ਹਨ। ਸਭ ਦਾ ਨਿਆਰਾ ਨਿਆਰਾ ਰੂਪ ਹੋਣ ਦੇ ਬਾਵਜੂਦ ਵੀ ਇਨ੍ਹਾਂ ਸਭ ਦੀ ਅੰਤਿਮ ਸਮਾਈ ਉਸ ਪਰਮਾਤਮਾ ਵਿਚ ਹੀ ਹੈ। ਇਸ ਗੱਲ ਨੂੰ ਸਪੱਸ਼ਟ ਕਰਨ ਲਈ ਗੁਰੂ ਜੀ ਨੇ ਅੱਗ ਦੀਆਂ ਚੰਗਿਆੜੀਆਂ, ਧੂੜ ਵਿਚਲੇ ਮਿੱਟੀ ਦੇ ਕਿਣਕਿਆਂ ਪਾਣੀ ਦੀਆਂ ਲਹਿਰਾਂ ਦੇ ਦ੍ਰਿਸ਼ਟਾਂਤ ਰਾਹੀਂ ਵਿਸ਼ਵ ਦੇ ਸਮੁੱਚੇ ਪਦਾਰਥਾਂ ਦੇ ਮੂਲ ਸੱਤਾ ਵਿਚ ਵਿਲੀਨ ਹੋਣ ਦੀ ਗੱਲ ਨੂੰ ਬੜੇ ਤਰਕਮਈ ਢੰਗ ਨਾਲ ਸਪੱਸ਼ਟ ਕੀਤਾ ਹੈ:[੫]

*ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ*
*ਨਿਆਰੇ ਨਿਆਰੇ ਹੁਇ ਕੈ ਫੇਰਿ ਆਗ ਮੈ ਮਿਲਾਹਿੰਗੇ॥*
*ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ*
*ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਿੰਗੇ॥*
*ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈਂ*
*ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਿੰਗੇ॥*
*ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੁਇ*
*ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਿੰਗੇ॥*

ਇਸ ਤੋਂ ਬਾਅਦ ੩੦ ਭੁਜੰਗ ਪ੍ਰਯਾਤ ਛੰਦ ਰਚੇ ਗਏ ਹਨ, ਜਿਸ ਵਿਚ ਅਕਾਲ ਪੁਰਖ ਦੀ ਬੇਅੰਤਤਾ ਦਰਸਾਈ ਗਈ ਹੈ:

*ਨ ਰਾਗੰ ਨ ਰੰਗੰ ਨ ਰੂਪੰ ਨ ਰੇਖੰ॥*
*ਨ ਮੋਹੰ ਨ ਕ੍ਰੋਹੰ ਨ ਦ੍ਰੋਹੰ ਨ ਦ੍ਵੈਖੰ॥*
*ਨ ਕਰਮੰ ਨ ਭਰਮੰ ਨ ਜਨਮੰ ਨ ਜਾਤੰ॥*
*ਨ ਮਿੱਤ੍ਰੰ ਨ ਸੱਤ੍ਰੰ ਨ ਪਿੱਤ੍ਰ ਨ ਮਾਤੰ॥*

ਇਸ ਤੋਂ ਅੱਗੇ ੨੦ ਪਾਧੜੀ ਛੰਦ ਹਨ, ਜਿਨ੍ਹਾਂ ਵਿਚ ਗੁਰੂ ਸਾਹਿਬ ਨੇ ਨਾਮ ਦੀ ਮਹਾਨਤਾ ਦੱਸੀ ਹੈ। ਉਨ੍ਹਾਂ ਨੇ ਸੰਸਾਰ 'ਚ ਫੈਲੇ ਕਰਮ-ਕਾਂਡਾਂ ਦਾ ਖੰਡਨ ਕੀਤਾ ਹੈ। ਵਾਹਿਗੁਰੂ ਦੇ ਨਾਮ ਤੋਂ ਬਿਨਾ ਸਭ ਕਰਮ ਫੋਕਟ ਦਰਸਾਏ ਗਏ ਹਨ।

ਪਾਧੜੀ ਛੰਦਾਂ ਤੋਂ ਬਾਅਦ ੨੦ ਤੋਟਕ ਛੰਦ ਹਨ। ਇਨ੍ਹਾਂ ਤੋਟਕ ਛੰਦਾਂ ਵਿਚ ਵੀ ਇਕ ਅਕਾਲ ਪੁਰਖ ਦੀ ਉਸਤਤ ਕੀਤੀ ਗਈ ਹੈ। ਉਸ ਵਾਹਿਗੁਰੂ ਨੂੰ ਹੀ ਸਾਰੀ ਸ੍ਰਿਸ਼ਟੀ ਦਾ ਕਰਤਾ ਦੱਸ ਕੇ ਉਸ ਦੀ ਉਸਤਤ ਕੀਤੀ ਗਈ ਹੈ:

*ਜਿਹ ਅੰਡਹਿ ਤੇ ਬ੍ਰਹਿਮੰਡ ਰਚਿਓ॥*

*ਦਿਸ ਚਾਰ ਕਰੀ ਨਵ ਖੰਡ ਸਚਿਓ॥*
*ਰਜ ਤਾਮਸ ਤੇਜ ਅਤੇਜ ਕੀਓ॥*
*ਅਨਭਉ ਪਦ ਆਪ ਪ੍ਰਚੰਡ ਲੀਓ॥*

ਇਨ੍ਹਾਂ ਤੋਂ ਅੱਗੇ ੨੦ ਨਾਰਾਜ ਛੰਦਾਂ ਦਾ ਉਚਾਰਨ ਹੈ:

*ਨ ਜੰਤ੍ਰ ਮੈ ਨ ਤੰਤ੍ਰ ਮੈ ਨ ਮੰਤ੍ਰ ਬਸਿ ਆਵਈ॥*
*ਪੁਰਾਨ ਔ ਕੁਰਾਨ ਨੇਤਿ ਨੇਤਿ ਕੈ ਬਤਾਵਈ॥*

ਇਨ੍ਹਾਂ ਤੋਂ ਅੱਗੇ ੨੦ ਰੂਆਲ ਛੰਦ ਰਚੇ ਗਏ ਹਨ। ਜਿਸ ਵਿਚ ਪਰੀਪੂਰਨ ਪਰਮਾਤਮਾ ਦੀ ਬੇਅੰਤਤਾ ਦਰਸਾਈ ਹੈ:

*ਸਰਬ ਕਰਤਾ ਸਰਬ ਹਰਤਾ ਸਰਬ ਤੇ ਅਨਕਾਮ॥*
*ਸਰਬ ਖੰਡਣ ਸਰਬ ਦੰਡਣ ਸਰਬ ਕੇ ਨਿਜ ਭਾਮ॥*

ਇਨ੍ਹਾਂ ਛੰਦਾਂ ਤੋਂ ਇਲਾਵਾ ੧੦ ਦੋਹਰੇ ਹਨ। ਇਨ੍ਹਾਂ ਦੋਹਰਿਆਂ ਦਾ ਰੂਪ ਪ੍ਰਸ਼ਨੋਤਰੀ ਵਾਲਾ ਹੈ, ਜਿਵੇਂ:

*ਕਹਾ ਨੇਮ ਸੰਜਮ ਕਹਾ ਕਹਾ ਗਿਆਨ ਅਗਿਆਨ॥*
*ਕੋ ਰੋਗੀ ਸੋਗੀ ਕਵਨ ਕਹਾ ਧਰਮ ਕੀ ਹਾਨ॥੯॥੨੦੯॥ਦੋਹਰਾ॥*
*ਕੋ ਸੂਰਾ ਸੁੰਦਰ ਕਵਨ ਕਹਾ ਜੋਗ ਕੋ ਸਾਰ॥*
*ਕੋ ਦਾਤਾ ਗਿਆਨੀ ਕਵਨ ਕਹੋ ਬਿਚਾਰ ਅਬਿਚਾਰ॥*

ਭਾਵ ਨਿਯਮ ਕੀ ਹੈ, ਸੰਜਮ ਕੀ ਹੈ, ਗਿਆਨ ਤੇ ਅਗਿਆਨ ਕੀ ਹੈ? ਰੋਗੀ ਕੌਣ ਹੈ, ਸੋਗੀ ਕੌਣ ਹੈ ਅਤੇ ਧਰਮ ਦੀ ਹਾਨੀ ਕਿੱਥੇ ਹੁੰਦੀ ਹੈ। ਸੂਰਮਾ ਕੌਣ ਹੈ, ਸੁੰਦਰ ਕੌਣ ਹੈ ਅਤੇ ਯੋਗ ਦਾ ਸਾਰ ਕੀ ਹੈ? ਕਰਤਾ ਕੌਣ ਹੈ, ਗਿਆਨੀ ਕੌਣ ਹੈ? ਇਨ੍ਹਾਂ ਦਾ ਵਿਚਾਰ-ਅਵਿਚਾਰ (ਮੈਨੂੰ) ਦੱਸੋਂ।[੬]

ਇਨ੍ਹਾਂ ਤੋਂ ਬਾਅਦ ਦੀਰਘ ਤ੍ਰਿਭੰਗੀ ਛੰਦ ਰਚੇ ਗਏ ਹਨ। ਇਸ ਵਿਚ ਉਨ੍ਹਾਂ ਨੇ ਅਕਾਲ ਪੁਰਖ ਦੀ ਉਸ ਸ਼ਕਤੀ ਨੂੰ ਬਿਆਨ ਕੀਤਾ ਹੈ ਜਿਸ ਤਾਕਤ ਦੇ ਨਾਲ ਉਹ ਦੁਸ਼ਟਾਂ ਨੂੰ ਦੰਡ ਦਿੰਦਾ ਹੈ ਅਤੇ ਸਰੂਪ ਧਾਰਨ ਕਰਦਾ ਹੈ, ਜਿਵੇਂ:

*ਚੰਡਾਸੁਰ ਚੰਡਣ ਮੁੰਡ ਬਿਮੁੰਡਣ ਖੰਡ ਅਖੰਡਣ ਖੂਨ ਖਿਤੇ॥*
*ਦਾਮਨੀ ਦਮੰਕਣਿ ਧੁਜਾ ਫਰੰਕਣਿ ਫਣੀ ਫੁੰਕਾਰਣਿ ਜੋਧ ਜਿਤੇ॥*

ਉਪਰੋਕਤ ਤੋਂ ਬਾਅਦ ੧੨ ਪਾਧੜੀ ਛੰਦ ਰਚੇ ਗਏ ਹਨ ਜਿਸ ਵਿਚ ਪਰਮਾਤਮਾ ਦੇ ਗੁਣ ਦਰਸਾਏ ਗਏ ਹਨ ਅਤੇ ਦੱਸਿਆ ਗਿਆ ਹੈ ਕਿ ਸਾਰੇ ਦੇਵੀ-ਦੇਵਤੇ ਉਸ ਅਕਾਲ ਪੁਰਖ ਦੇ ਗੁਣ-ਗਾਣ ਕਰਦੇ ਹਨ।

ਇਸ ਤੋਂ ਅਗਲੇ ਦਸ ਸ੍ਵਯੇ *ਦੀਨਨ ਕੀ ਪ੍ਰਤਿਪਾਲ ਕਰੈ* ਵਾਲੇ ਹਨ। ਇਸ ਵਿਚ ਪਰਮਾਤਮਾ ਦੇ ਨਿਰਾਕਾਰ ਰੂਪ ਨੂੰ ਚਿਤਰਿਆ ਗਿਆ ਹੈ। ਇਨ੍ਹਾਂ ਸ੍ਵੈਯਾਂ ਵਿਚ ਸਪੱਸ਼ਟ ਕੀਤਾ ਗਿਆ ਹੈ ਕਿ ਤੀਰਥ-ਇਸ਼ਨਾਨ ਕਰਨ, ਦਾਨ ਦੇਣ, ਤਪੱਸਿਆ ਕਰਨ,

ਜਟਾਵਾਂ ਰੱਖਣ ਅਤੇ ਯੋਗ ਆਸਣ ਕਰਨ ਨਾਲ ਪਰਮਾਤਮਾ ਪ੍ਰਾਪਤ ਨਹੀਂ ਹੋ ਸਕਦਾ ਹੈ, ਪਰਮਾਤਮਾ ਦੀ ਪ੍ਰਾਪਤੀ ਲਈ ਤਾਂ ਨਿਸ਼ਕਾਮ ਭਗਤੀ ਕਰਨੀ ਪੈਂਦੀ ਹੈ।

ਇਨ੍ਹਾਂ ਤੋਂ ਅਗਲੇ ੧੪ ਕਬਿੱਤ ਹਨ, ਜਿਸ ਵਿਚ ਜਾਤਾਂ, ਸੰਪਰਦਾਵਾਂ ਦਾ ਜ਼ਿਕਰ ਕਰ ਕੇ ਗੁਰੂ ਜੀ ਨੇ ਅਨੇਕ ਪ੍ਰਕਾਰ ਦੇ ਸੱਭਿਆਚਾਰਕ, ਭੂਗੋਲਿਕ ਅਤੇ ਭਾਸ਼ਾਵਾਂ ਦਾ ਵਰਣਨ ਕੀਤਾ ਹੈ ਅਤੇ ਇਸ ਅਨੇਕਤਾ ਦੇ ਪਿੱਛੇ ਹੋਂਦ ਇਕ ਅਕਾਲ ਪੁਰਖ ਦੀ ਹੀ ਦਰਸਾਈ ਹੈ।

ਅਖੀਰ ਵਿਚ ਪੰਜ ਪੂਰੇ ਅਤੇ ਇਕ ਅੱਧਾ ਪਾਧੜੀ ਛੰਦ ਰਚਿਆ ਗਿਆ ਹੈ। ਇਸ ਤਹਾਂ ਇਸ ਰਚਨਾ ਵਿਚ ਕੁੱਲ ੨੭੧ ½ ਛੰਦ ਹਨ।

ਸਾਰੰਸ਼:

ਅਕਾਲ ਉਸਤਤ ਦੀ ਰਚਨਾ ਵਿਚ ਇਕ ਅਕਾਲ ਪੁਰਖ ਦੇ ਬੇਅੰਤ ਗੁਣ ਗਾਏ ਗਏ ਹਨ। ਇਸ ਵਿਚ ਪਰਮਾਤਮਾ ਨੂੰ ਨਿਰਵਿਕਾਰ, ਨਿਰਅਕਾਰ, ਨਿਰਗੁਣ, ਸਰਬ-ਵਿਆਪਕ, ਘਟ-ਘਟ ਵਿਚ ਵੱਸਣ ਵਾਲਾ ਆਦਿ ਰੂਪ ਵਿਚ ਚਿਤਰਿਆ ਗਿਆ ਹੈ। ਉਹ ਅਕਾਲ ਪੁਰਖ ਸਭ ਲਈ ਇੱਕੋ ਜਿਹਾ ਹੈ, ਕਿਸੇ ਨਾਲ ਵਿਤਕਰਾ ਨਹੀਂ ਕਰਦਾ, ਸਾਰਿਆਂ ਵਿਚ ਵਰਤਦਾ ਹੈ। ਉਸ ਨੂੰ ਪ੍ਰਾਪਤ ਕਰਨ ਲਈ ਪ੍ਰੇਮ ਹੀ ਇੱਕੋ ਇੱਕ ਸਾਧਨ ਹੈ, ਜਿਵੇਂ:

*ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥*

ਹਵਾਲੇ


੧. ਗੁਰਸ਼ਰਨ ਕੌਰ ਜੱਗੀ (ਡਾ.), *ਗੁਰਮਤਿ ਵਿਚਾਰਧਾਰਾ*, ਗੁਰਮਤਿ ਪ੍ਰਕਾਸ਼ਨ,ਅਰਬਨ ਅਸਟੇਟ, ਪਟਿਆਲਾ, ਪਹਿਲੀ ਵਾਰ ੨੦੦੭, ਪੰਨਾ ੮੫

੨. ਤਾਰਨ ਸਿੰਘ (ਡਾ.), *ਦਸਮ ਗ੍ਰੰਥ ਰੂਪ ਤੇ ਰਸ*, ਗੁਰੂ ਗੋਬਿੰਦ ਸਿੰਘ ਫਾਊਂਡੇਸ਼ਨ, ਚੰਡੀਗੜ੍ਹ, ਪਹਿਲੀ ਵਾਰ ੧੯੬੭, ਪੰਨਾ ੭੩

੩. ਮੱਲ ਸਿੰਘ, (ਗਿ.) *ਸ੍ਰੀ ਦਸਮ ਗ੍ਰੰਥ ਬੋਧ*, ਭਾਗ ਦੂਜਾ, ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ, ਪਹਿਲੀ ਵਾਰ ੨੦੧੨, ਪੰਨਾ ੬੬

੪. ਉਹੀ, ਪੰਨਾ ੪੯

੫. ਗੁਰਸ਼ਰਨ ਕੌਰ ਜੱਗੀ (ਡਾ.), *ਉਕਤ ਪੰਨਾ ੮੭*

੬. ਰਤਨ ਸਿੰਘ ਜੱਗੀ (ਡਾ.), *ਸ੍ਰੀ ਦਸਮ ਗ੍ਰੰਥ ਸਾਹਿਬ ਪਾਠ ਤੇ ਸੰਪਾਦਨ ਅਤੇ ਵਿਆਖਿਆ;* ਭਾਗ ਪਹਿਲਾ, ਗੋਬਿੰਦ ਸਦਨ, ਮਹਿਰੋਲੀ, ਨਵੀਂ ਦਿੱਲੀ, ਪਹਿਲੀ ਵਾਰ ੧੯੯੯, ਪੰਨਾ ੮੩.


## ਮਲੇਰਕੋਟਲਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਗੁਰਤੇਜ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਿੰਘ ਸਭਾ, ਮਲੇਰਕੋਟਲਾ ਵਿਖੇ ੧੩ ਮਈ, ੨੦੧੮ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੪੫ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ।

# ਗੁਰਮਤਿ ਵਿਚ ਸਰੀਰਕ ਤੰਦਰੁਸਤੀ ਦਾ ਉਪਦੇਸ਼

*-ਡਾ. ਇੰਦਰਜੀਤ ਸਿੰਘ ਗੋਗੋਆਣੀ**

ਸਾਡੇ ਲੋਕ ਸਾਹਿਤ ਦਾ ਤੱਤ ਗਿਆਨ ਹੈ— 'ਸਭ ਤੋਂ ਵੱਡੀ ਮਾਇਆ, ਨਿਰੋਗੀ ਕਾਇਆ'; ਭਾਵ ਕਿ ਮਨੁੱਖ ਲਈ ਵੱਡਾ ਧਨ - ਰੋਗ ਰਹਿਤ ਸਰੀਰ ਹੈ। ਭਾਵੇਂ ਨਰੋਈ ਸਿਹਤ ਦਾ ਆਧਾਰ ਸਭ ਤੋਂ ਪਹਿਲਾਂ ਸਾਡੇ ਮਾਪਿਆਂ ਦੇ ਜੀਨਜ਼ ਹਨ, ਪਰ ਉਸ ਤੋਂ ਬਾਅਦ ਬਾਲਪਨ ਦੀ ਪਾਲਣਾ-ਪੋਸ਼ਣਾ, ਜਵਾਨੀ 'ਚ ਸਾਡੀ ਸਿਆਣਪ, ਸਰੀਰ ਬਾਰੇ ਗਿਆਨ, ਆਦਤਾਂ, ਖਾਣ-ਪੀਣ ਦੇ ਨਿਯਮ, ਚੰਗੀ-ਬੁਰੀ ਸੰਗਤ ਤੇ ਆਲਾ-ਦੁਆਲਾ, ਸਭ ਸਿਹਤ ਨੂੰ ਪ੍ਰਭਾਵਿਤ ਕਰਦਾ ਹੈ। ਉਦਾਹਰਨ ਵਜੋਂ ਬੂਟਾ ਵੀ ਚੰਗੀ ਨਸਲ ਦਾ ਹੋਵੇ ਤੇ ਧਰਤੀ ਵੀ ਚੰਗੀ ਹੋਣੀ ਜ਼ਰੂਰੀ ਹੈ, ਪਰ ਜੇ ਸਮੇਂ ਸਿਰ ਬੂਟੇ ਨੂੰ ਖਾਦ-ਪਾਣੀ ਨਾ ਦੇਈਏ, ਛੰਗਾਈ-ਕਟਾਈ ਤੇ ਸੰਭਾਲ ਆਦਿ ਨਾ ਕੀਤੀ ਜਾਵੇ ਤਾਂ ਚੰਗੀ ਨਸਲ ਦਾ ਬੂਟਾ, ਚੰਗੀ ਧਰਤੀ ਦੇ ਹੁੰਦਿਆਂ ਵੀ ਬੇਢੰਗਾ ਤੇ ਬਦਸੂਰਤ ਹੋਵੇਗਾ। ਦੂਜੇ ਪਾਸੇ ਬੂਟੇ ਦੀ ਚੰਗੀ ਨਸਲ ਨਾ ਵੀ ਹੋਵੇ, ਪਰ ਜੇ ਉਸ ਦੀ ਪਰਵਰਿਸ਼ ਸਿਆਣੇ ਮਾਲੀ ਪਾਸ ਹੋਵੇ ਤਾਂ ਸਾਰਿਆਂ ਨੂੰ ਪਿਛਾੜ ਜਾਏਗਾ।

ਦਾਨਿਆਂ ਦਾ ਕਥਨ ਹੈ ਕਿ ਝਾੜੂ (ਬੁਹਾਰੀ), ਬਲਵਾਨ ਵੀ ਹੈ ਤੇ ਬਲਹੀਣ ਵੀ ਹੈ। ਜਦ ਇਹ ਇੱਕਮੁੱਠ ਰਹੇ ਤਾਂ ਬਲਵਾਨ ਹੈ, ਪਰ ਜਦ ਢਿੱਲ-ਮੱਠ 'ਚ ਤੀਲਾ-ਤੀਲਾ ਹੋ ਜਾਵੇ ਤਾਂ ਬਲਹੀਣ ਹੋ ਕੇ ਕੂੜੇ ਦਾ ਢੇਰ ਬਣ ਜਾਂਦਾ ਹੈ। ਇਸੇ ਤਰ੍ਹਾਂ ਇਨਸਾਨ ਵੀ ਆਪਣੇ ਗਿਆਨ ਤੇ ਕਰਮ ਇੰਦਰਿਆਂ ਨੂੰ ਵੱਸ ਵਿਚ ਰੱਖੇ ਤਾਂ ਬਲਵਾਨ ਹੈ, ਪਰ ਜੇ ਖੰਡਿਤ ਸੋਚ ਨਾਲ ਨਸ਼ੇ, ਵੈਲਪੁਣਾ ਤੇ ਅਗਿਆਨਤਾ ਵਿਚ ਭਟਕ ਜਾਏ ਤਾਂ ਬਲਹੀਣ ਹੈ। ਹਰੇਕ ਇਨਸਾਨ ਦੀ ਪਾਲਣਾ ਲਈ ਦੋ ਗੱਲਾਂ ਵਿਸ਼ੇਸ਼ ਹਨ, ਇਕ ਤਨ ਦੀ ਖ਼ੁਰਾਕ ਤੇ ਦੂਜਾ ਮਨ ਦੀ ਖ਼ੁਰਾਕ। ਕਈ ਲੋਕ ਤਨ ਕਰਕੇ ਤਕੜੇ ਹਨ, ਪਰ ਮਨ ਕਰਕੇ ਨਿਰਾਸ਼ਾਵਾਦੀ ਤੇ ਢਹਿੰਦੀ ਕਲਾ ਵਾਲੇ। ਦੂਜੇ ਪਾਸੇ ਕਈ ਮਨ ਕਰਕੇ ਤਕੜੇ ਹਨ, ਪਰ ਤਨ ਕਰਕੇ ਨਕਾਰਾ ਹੁੰਦੇ ਹਨ। ਅਸਲ ਵਿਚ ਤਨ ਅਤੇ ਮਨ, ਦੋਵਾਂ ਦਾ ਬਲਵਾਨ ਹੋਣਾ ਜ਼ਰੂਰੀ ਹੈ। ਜੀਵਨ ਇਕ ਜੁਗਤ ਹੈ ਅਤੇ ਇਹ ਜੁਗਤ ਗੁਰਮਤਿ ਨੇ ਦ੍ਰਿੜ੍ਹ ਕਰਵਾਈ ਹੈ। ਗੁਰਮਤਿ ਦੀ ਦ੍ਰਿਸ਼ਟੀ ਤੋਂ ਵਿਚਾਰੀਏ ਤਾਂ ਤਨ-ਮਨ ਦੀ ਤੰਦਰੁਸਤੀ ਲਈ ਗੁਰੂ ਨਾਨਕ ਪਾਤਸ਼ਾਹ ਫੁਰਮਾਉਂਦੇ ਹਨ:

*ਅਧਿਕ ਸੁਆਦ ਰੋਗ ਅਧਿਕਾਈ ਬਿਨੁ ਗੁਰ ਸਹਜੁ ਨ ਪਾਇਆ॥*

*(ਪੰਨਾ ੧੨੫੫)*

ਭਾਵ ਕਿ ਜਦ ਇਨਸਾਨ ਵਧੀਕ ਸੁਆਦਾਂ ਵਿਚ ਖੱਚਿਤ ਹੋ ਕੇ ਰਹਿ ਜਾਏਗਾ ਤਾਂ ਅਨੇਕ ਰੋਗ ਪੈਦਾ ਹੋਣਗੇ। ਜਿਵੇਂ ਅੱਜ-ਕੱਲ੍ਹ ਉਹ ਕੁਝ ਖਾਧਾ ਜਾਂ ਪਰੋਸਿਆ ਜਾ ਰਿਹਾ ਹੈ, ਜਿਸ ਦਾ ਸਰੀਰ ਨੂੰ ਫ਼ਾਇਦਾ ਘੱਟ ਤੇ ਨੁਕਸਾਨ ਬਹੁਤ ਹੋ ਰਿਹਾ ਹੈ। ਜ਼ਿਆਦਾਤਰ

**ਪ੍ਰਿੰਸੀਪਲ, ਖਾਲਸਾ ਕਾਲਜ ਸੀਨੀਅਰ ਸੈਕੰਡਰੀ ਸਕੂਲ, ਸ੍ਰੀ ਅੰਮ੍ਰਿਤਸਰ। ਮੋ: ੯੮੧੫੯-੮੫੫੫੯*

ਵਸਤਾਂ ਆਦਿ ਖਾਣ-ਪੀਣ ਦਾ ਸਾਮਾਨ ਬਜ਼ਾਰਾਂ ਵਿਚ ਰੇੜ੍ਹੀਆਂ 'ਤੇ ਸ਼ਰੇਆਮ ਨੰਗਾ ਵਿਕ ਰਿਹਾ ਹੈ। ਇਹ ਬਹੁਗਿਣਤੀ ਰੋਗਾਂ ਦਾ ਕਾਰਨ ਹੈ। ਇਸ ਲਈ ਜੀਭ ਦੇ ਸੁਆਦਾਂ ਤੋਂ ਬਚਾਅ ਵਾਸਤੇ ਜਾਗ੍ਰਿਤੀ ਦੀ ਜ਼ਰੂਰਤ ਹੈ।

ਬਚਪਨ ਤੋਂ ਲੈ ਕੇ ਬੁਢਾਪੇ ਤਕ ਸੰਭਲਣਾ ਅਤੇ ਸੰਭਾਲਣਾ ਸਭਨਾਂ ਦੀ ਜ਼ਿੰਮੇਵਾਰੀ ਹੈ। ਇਹ ਵੀ ਤੱਤ ਗਿਆਨ ਹੈ ਕਿ ਛੋਟੀ ਜਿਹੀ ਜ਼ੁਬਾਨ ਹੌਲੀ-ਹੌਲੀ ਬੰਦੇ ਦੀ ਕਬਰ ਖੋਦ ਦਿੰਦੀ ਹੈ। ਗੁਰਮਤਿ ਵਿਚ ਸੁਥਰੀ ਜੀਵਨ-ਜਾਚ ਲਈ ਬਹੁਤ ਨੁਕਤੇ ਹਨ ਕਿ ਲੋੜ ਅਨੁਸਾਰ ਖਾਣਾ ਤਾਂ ਤਨ ਦੀ ਜ਼ਰੂਰਤ ਹੈ, ਪਰ ਜਦ ਲੋੜ ਤੋਂ ਵਧੀਕ ਰਸਨਾ ਦੇ ਸੁਆਦ ਲਈ ਖਾਧਾ ਜਾਏਗਾ ਤਾਂ ਉਹ ਸਰੀਰ ਲਈ ਦੁਖਦਾਈ ਸਾਬਤ ਹੋਵੇਗਾ ਅਤੇ ਮਨ ਵਿਚ ਵਿਕਾਰ ਪੈਦਾ ਹੋਣਗੇ। ਫੁਰਮਾਨ ਹੈ:

*ਬਾਬਾ ਹੋਰੁ ਖਾਣਾ ਖੁਸੀ ਖੁਆਰੁ॥*
*ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥* *(ਪੰਨਾ ੧੬)*

ਇੱਥੇ ਸੁਆਦਾਂ ਦੇ ਰਸਾਂ-ਕਸਾਂ ਅਤੇ ਭਵਿੱਖ ਦੀਆਂ ਅਲਾਮਤਾਂ ਤੋਂ ਸੁਚੇਤ ਕੀਤਾ ਹੈ। ਸਰੀਰਕ ਲੋੜਾਂ ਤੋਂ ਵਰਜਿਆ ਨਹੀਂ ਹੈ, ਬਿਨਾ ਲੋੜ ਤੋਂ ਹੋਰ ਖਾਈ ਜਾਣ ਤੋਂ ਵਰਜਿਆ ਹੈ। ਭਾਈ ਗੁਰਦਾਸ ਜੀ ਦਾ ਕਥਨ ਹੈ:

*ਹਉ ਤਿਸੁ ਘੋਲਿ ਘੁਮਾਇਆ ਥੋੜਾ ਸਵੈ ਥੋੜਾ ਹੀ ਖਾਵੈ॥* *(ਵਾਰ ੧੨:੪)*

ਇਸੇ ਸੰਦਰਭ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਨ-ਮਨ ਦੀ ਅਰੋਗਤਾ ਸਬੰਧੀ ਜੀਵਨ-ਜਾਚ ਸਮਝਾਈ ਹੈ:

*ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ॥*
*ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤਿ॥੨॥*
*ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨ ਮਨ ਸੋ ਲਜਾਵੈ॥*
*ਤਬ ਹੀ ਆਤਮ ਤਤ ਕੋ ਦਰਸੇ ਪਰਮ ਪੁਰਖ ਕਹਿ ਪਾਵੈ॥੩॥*
*(ਰਾਮਕਲੀ ਪਾਤਿਸਾਹੀ ੧੦)*

ਭਾਵ— ਲੋੜ ਅਨੁਸਾਰ ਥੋੜ੍ਹਾ ਖਾਣਾ, ਥੋੜ੍ਹਾ ਸੌਣਾ ਹੈ ਅਤੇ ਦਇਆ ਤੇ ਖਿਮਾ ਨਾਲ ਪ੍ਰੀਤ ਧਾਰਨ ਕਰਨੀ ਹੈ। ਇਸੇ ਪ੍ਰਕਾਰ ਸੀਲ, ਸੰਤੋਖ, ਸ਼੍ਰਿਸ਼ਟਾਚਾਰ ਨਾਲ ਜੀਵਨ ਨਿਰਬਾਹ ਕਰਦੇ ਹੋਏ, ਤ੍ਰਿਗੁਣ-ਰਜੋ, ਤਮੋ ਤੇ ਸਤੋ ਆਦਿ ਤੋਂ ਅਤੀਤ ਹੋ ਕੇ ਰਹੋ। ਸਰੀਰ ਨੂੰ ਵਿਨਾਸ਼ ਕਰ ਦੇਣ ਵਾਲੇ ਔਗੁਣ— ਕਾਮ, ਕ੍ਰੋਧ, ਮੋਹ, ਹੰਕਾਰ ਨੂੰ ਮਨ ਵਿਚ ਨਾ ਲਿਆਵੋ ਤਾਂ ਕਿ ਜ਼ਿੰਦਗੀ ਇਨ੍ਹਾਂ ਦੀ ਗ਼ੁਲਾਮ ਹੋ ਕੇ ਨਾ ਰਹਿ ਜਾਏ। ਇਸ ਤਰ੍ਹਾਂ ਆਤਮ-ਤੱਤ ਭਾਵ ਆਪਣੇ ਆਪ ਦੀ ਅਸਲੀਅਤ ਵੇਖ ਸਕੋਗੇ, ਕਿਉਂਕਿ ਬਹੁਤਾ ਖਾਣ-ਸੌਣ ਵਾਲਾ, ਬੇਰਹਿਮ ਤੇ ਕ੍ਰੋਧੀ ਬੰਦਾ, ਜਦ ਸਬਰ-ਸੰਤੋਖ ਨੂੰ ਤਿਆਗ ਦਿੰਦਾ ਹੈ ਤਾਂ ਉਹ ਆਪਣੇ ਆਪ ਲਈ ਤਾਂ ਘਾਤਕ ਹੁੰਦਾ ਹੈ, ਸਗੋਂ ਕਈ ਵਾਰ ਸਮੁੱਚੀ ਮਾਨਵਤਾ ਲਈ ਵੀ ਕਲੰਕ ਹੁੰਦਾ ਹੈ। ਇਸੇ ਸੰਦਰਭ ਵਿਚ ਗੁਰੂ ਨਾਨਕ ਪਾਤਸ਼ਾਹ ਜੀ ਨੇ ਸੁਚੇਤਤਾ ਦਾ ਮੰਤਰ ਪ੍ਰਦਾਨ ਕੀਤਾ ਹੈ:

*ਕਾਮੁ ਕ੍ਰੋਧੁ ਕਾਇਆ ਕਉ ਗਾਲੈ॥ ਜਿਉ ਕੰਚਨ ਸੋਹਾਗਾ ਢਾਲੈ॥* *(ਪੰਨਾ ੯੩੨)*

ਭਾਵ- ਕਾਮ, ਕ੍ਰੋਧ ਜਦ ਅੰਤਮ ਰੇਖਾ ਪਾਰ ਕਰ ਜਾਣ ਤਾਂ ਮਨੁੱਖੀ ਸਰੀਰ ਨੂੰ ਇਉਂ ਗਾਲ ਦਿੰਦੇ ਹਨ ਜਿਵੇਂ ਸੁਹਾਗਾ ਰੂਪੀ ਤਰਲ ਪਦਾਰਥ ਸੋਨੇ ਰੂਪੀ ਵਧੀਆ ਧਾਤ ਨੂੰ ਪਿਘਲਾ ਕੇ ਕਮਜ਼ੋਰ ਕਰ ਦਿੰਦਾ ਹੈ।

ਇਸੇ ਤਰ੍ਹਾਂ ਸਭ ਤੋਂ ਵੱਡੀ ਸਰੀਰਕ ਤੰਦਰੁਸਤੀ ਪ੍ਰਤੀ ਰੁਕਾਵਟ ਸਮਾਜ ਵਿਜ ਫੈਲਿਆ ਨਸ਼ਿਆਂ ਦਾ ਮੱਕੜ-ਜਾਲ ਵੀ ਹੈ, ਜਿਸ ਵਿਚ ਖਚਿਤ ਹੋਇਆ ਸਮਾਜ ਦਾ ਵੱਡਾ ਵਰਗ ਸਰੀਰਕ, ਮਾਨਸਿਕ, ਆਰਥਿਕ ਤੇ ਬੌਧਿਕ ਤੌਰ 'ਤੇ ਉੱਜੜ ਰਿਹਾ ਹੈ। ਸੜਕ ਹਾਦਸੇ, ਲੜਾਈਆਂ, ਨਿਪੁੰਸਕਤਾ ਤੇ ਤਲਾਕ ਆਦਿ ਦੀ ਵਧ ਰਹੀ ਦਰ ਦਾ ਕਾਰਨ ਜ਼ਿਆਦਾਤਰ ਨਸ਼ੇ ਹਨ। 'ਸਿੱਖ ਰਹਿਤ ਮਰਯਾਦਾ' ਵਿਚ ਅਮਲ ਕੇਵਲ ਪਰਸ਼ਾਦੇ ਦਾ ਤੱਤ ਗਿਆਨ ਹੈ। ਗੁਰਮਤਿ ਵਿਚ ਨਸ਼ਿਆਂ ਤੋਂ ਦੂਰ ਰਹਿਣ ਲਈ ਵਾਰ-ਵਾਰ ਸੁਚੇਤ ਕੀਤਾ ਹੈ, ਜਿਵੇਂ:

*ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ॥*
*ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ॥* *(ਪੰਨਾ ੩੯੯)*

ਭਾਵ- ਜੋ ਭੈੜੀ ਮੱਤ ਦੇਣ ਵਾਲੀ ਮਦ ਪੀਂਦੇ ਹਨ, ਉਹ ਵਿਭਚਾਰਨ ਪਤਨੀ ਦੇ ਸਮਾਨ ਹਨ; ਜਿਸ ਦਾ ਸਮਾਜ ਤੇ ਪਰਵਾਰ ਵਿਚ ਸਤਿਕਾਰ ਤੇ ਵਿਸ਼ਵਾਸ ਖਤਮ ਹੋ ਜਾਂਦਾ ਹੈ। ਪਰ ਸੱਚੇ ਅਮਲੀ ਉਹ ਹਨ ਜੋ ਪ੍ਰਭੂ ਨਾਮ ਦੇ ਰਸ ਵਿਚ ਰੰਗੇ ਹੋਏ ਹਨ। ਸਤਿਗੁਰਾਂ ਨੇ ਹੋਰ ਵੀ ਅਨੇਕ ਵਾਰ ਜਾਗ੍ਰਿਤ ਕਰਦਿਆਂ- *ਝੂਠਾ ਮਦੁ ਮੂਲਿ ਨ ਪੀਚਈ* ਅਤੇ *ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ* ਆਦਿ ਸ਼ਬਦਾਂ ਨਾਲ ਜੀਵਨ-ਜਾਚ ਸੰਵਾਰਨ ਲਈ ਉਪਦੇਸ਼ ਦਿੱਤੇ ਹਨ।

ਸਿਆਣਿਆਂ ਦਾ ਕਥਨ ਹੈ ਕਿ ਬੰਦਾ, ਇੱਕ ਛਾਲ ਮਾਰ ਕੇ ਖੂਹ ਵਿਚ ਡਿੱਗ ਪੈਂਦਾ ਹੈ, ਪਰ ਸੌ ਛਾਲ ਮਾਰਿਆਂ ਵੀ ਬਾਹਰ ਨਹੀਂ ਨਿਕਲ ਸਕਦਾ। ਇਹ ਗਿਆਨ-ਰੂਪੀ ਮੰਤਰ ਪਹਿਲਾਂ ਹੀ ਬੰਦੇ ਦੇ ਵਿਚਾਰ ਦਾ ਹਿੱਸਾ ਬਣ ਜਾਏ ਤਾਂ ਫਿਰ ਕੋਈ ਖ਼ਤਰਾ ਨਹੀਂ, ਪਰ ਬਹੁਤਾ ਸਮਾਜ ਬੇਖ਼ਬਰ ਹੀ ਤਬਾਹ ਹੋ ਜਾਂਦਾ ਹੈ।

ਗੁਰੂ ਸਾਹਿਬਾਨ ਨੇ ਗੁਰਬਾਣੀ ਉਪਦੇਸ਼, ਮੱਲ ਅਖਾੜਿਆਂ ਦੀ ਸਿਰਜਣਾ, ਚੰਗੇ ਜਵਾਨਾਂ ਦੀ ਕੌਮੀ ਭਰਤੀ, ਬੀਰ-ਰਸੀ ਕੌਤਕ, ਕੀਰਤਨ, ਵਾਰ ਗਾਇਨ ਤੇ ਕਵੀ ਦਰਬਾਰਾਂ ਦੀ ਸਿਰਜਣਾ ਰਾਹੀਂ ਸਭਨਾਂ ਨੂੰ ਵਿਚਾਰਧਾਰਕ ਤੌਰ 'ਤੇ ਮਜ਼ਬੂਤੀ ਪ੍ਰਦਾਨ ਕੀਤੀ। ਸਿਮਰਨ, ਰੂਹਾਨੀਅਤ ਦਾ ਜਲੌ, ਸੰਗਤ-ਪੰਗਤ ਆਦਿ ਚੰਗੀ ਪਾਲਣਾ ਦੀ ਹੀ ਆਧਾਰਸ਼ਿਲ੍ਹਾ ਹੈ। ਇਕ ਜਗ੍ਹਾ ਸਤਿਗੁਰਾਂ ਨੇ ਹਰੇਕ ਸਰੀਰ ਨੂੰ ਰੱਬ ਦਾ ਘਰ ਕਹਿ ਕੇ ਪਵਿੱਤਰ ਰੱਖਣ ਦੀ ਜਾਚ ਸਿਖਾਈ ਹੈ:

*ਹਰਿ ਮੰਦਰ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ॥(ਪੰਨਾ ੧੩੪੬)*

'ਹਰਿਮੰਦਰ' ਭਾਵ ਇਹ ਸਰੀਰ ਰੱਬ ਦਾ ਘਰ ਹੈ, ਪਰ ਪ੍ਰਗਟ ਤਦ ਹੋਏਗਾ, ਸਮਝ ਵਿਚ ਤਦ ਆਏਗਾ, ਜੇਕਰ ਗਿਆਨ ਰੂਪੀ ਰਤਨ ਹੋਏਗਾ। ਸਰੀਰਕ ਤੰਦਰੁਸਤੀ ਲਈ ਇਹ ਮਹਾਂ-ਮੰਤਰ ਹੈ। ਸੰਸਾਰ ਵਿਚ ਧਰਮੀਂ ਲੋਕ ਧਰਮ-ਸਥਾਨਾਂ ਪਿੱਛੇ ਵੀ ਲੜਦੇ ਹਨ, ਬਾਹਰੀ ਸਰੂਪ ਤੇ ਪਹਿਚਾਣ ਲਈ ਵੀ, ਇਕ-ਦੂਸਰੇ ਨੂੰ ਨੀਵਾਂ ਦਿਖਾਉਣ

ਲਈ ਵੀ। ਇਸ ਤੋਂ ਇਲਾਵਾ ਪੂਜਾ-ਅਰਚਨਾ ਦੇ ਵਿਧੀ-ਵਿਧਾਨ ਤੋਂ ਵੀ ਵਿਤਕਰੇ ਉੱਠ ਖਲੋਂਦੇ ਹਨ।

ਗੁਰਮਤਿ ਅਨੁਸਾਰ ਪ੍ਰਭੂ ਹਰੇਕ ਦੇ ਹਿਰਦੇ ਵਿਚ ਵਸਦਾ ਹੈ। ਜਦੋਂ ਹਰ ਬਸ਼ਿੰਦਾ ਇਸ ਸਰੀਰ ਨੂੰ ਰੱਬ ਦਾ ਘਰ ਸਮਝੇਗਾ ਤਾਂ ਪਹਿਲੀ ਗੱਲ, ਉਹ ਸ੍ਵੈ-ਚਿੰਤਨ ਕਰੇਗਾ। ਦੂਜਾ, ਜਿਵੇਂ ਹਰ ਧਰਮ ਦੇ ਲੋਕ ਆਪਣੇ ਧਰਮ-ਸਥਾਨਾਂ ਵਿਚ ਖੁਸ਼ਬੂ ਨੂੰ ਪਹਿਲ ਦਿੰਦੇ ਹਨ ਤਾਂ ਫਿਰ ਸਰੀਰ ਰੂਪੀ ਰੱਬ ਦੇ ਘਰ ਵਿਚ ਬਦਬੂ ਵਾਲੀ ਵਸਤ ਬੀੜੀ, ਤੰਬਾਕੂ, ਸਿਗਰਟ ਜਾਂ ਕੋਈ ਵੀ ਨਸ਼ਾ ਸੁੱਟਣਾ ਪ੍ਰਵਾਨ ਨਹੀਂ ਕਰੇਗਾ। ਤੀਜਾ, ਉਸ ਦੀ ਬੋਲ-ਬਾਣੀ ਦੂਜਿਆਂ ਨਾਲ ਮਿੱਠੀ ਹੋਵੇਗੀ, ਕਿਉਂਕਿ ਪ੍ਰਭੂ ਮਿੱਠਬੋਲੜਾ ਹੈ। ਫਿਰ ਐਸਾ ਇਨਸਾਨ ਮਨ ਕਰਕੇ ਨਿਰਭਉ ਤੇ ਨਿਰਵੈਰ ਹੋਵੇਗਾ, ਕਿਉਂਕਿ ਪ੍ਰਭੂ ਡਰ ਤੇ ਵੈਰ ਤੋਂ ਰਹਿਤ ਹੈ ਅਤੇ ਜਿਸ ਨੂੰ ਗਿਆਨ ਨਾਲ ਅਨੁਭਵ ਹੋ ਗਿਆ ਕਿ ਮੇਰੇ ਹਿਰਦੇ ਵਿਚ ਰੱਬ ਹੈ ਤਾਂ ਫਿਰ ਉਹ ਬਾਹਰੀ ਕਬਰਾਂ, ਮੜ੍ਹੀਆਂ, ਮੁਰਦੇ ਤੇ ਬੇਅੰਤ ਪਖੰਡੀ ਲੋਕਾਂ ਪਿੱਛੇ ਨਹੀਂ ਭਟਕੇਗਾ। ਸਭ ਤੋਂ ਵੱਡੀ ਗੱਲ ਜਦ ਉਹ ਆਪਣੇ ਅੰਦਰਲੇ ਇਕ ਨਾਲ ਜੁੜ ਗਿਆ ਤਾਂ ਬਹੁਦੇਵਵਾਦ, ਜਾਤੀਵਾਦ, ਨਸਲਵਾਦ ਸਭ ਖਤਮ ਹੋਣਗੇ। ਫਿਰ ਊਚ-ਨੀਚ, ਜਾਤ-ਪਾਤ ਦਾ ਝਗੜਾ ਕਾਹਦਾ, ਜਦ ਸਾਰਿਆਂ ਦੇ ਹਿਰਦੇ ਵਿਚ ਉਹ ਇੱਕ ਹੈ। ਇਸ ਵਿਚਾਰਧਾਰਾ ਦੇ ਧਾਰਨ ਕਰਨ ਨੂੰ ਅਸੀਂ ਮਨ ਦੀ ਤੰਦਰੁਸਤੀ ਕਹਿ ਸਕਦੇ ਹਾਂ। ਇੱਕੀਵੀਂ ਸਦੀ ਵਿਚ ਦਹਿਸ਼ਤਗਰਦੀ, ਸਾੜ-ਫੂਕ, ਕਤਲੋਗਾਰਤ ਆਦਿ ਇਹ ਸਭ ਮਾਨਵਤਾ ਦੇ ਮੱਥੇ 'ਤੇ ਕਲੰਕ ਹਨ ਅਤੇ ਇਸ ਕਲੰਕ ਨੂੰ ਗਿਆਨ ਹੀ ਧੋ ਸਕਦਾ ਹੈ। ਇਸ ਵਾਸਤੇ ਤਨ ਲਈ ਸ਼ੁਭ ਤੇ ਸ਼ੁੱਧ ਖੁਰਾਕ ਤੇ ਮਨ ਲਈ ਸ਼ੁਭ ਤੇ ਸ਼ੁੱਧ ਖ਼ਿਆਲ ਬੇਹੱਦ ਜ਼ਰੂਰੀ ਹਨ।

ਸਮਾਜ ਨੂੰ ਤਨ-ਮਨ ਦੀ ਤੰਦਰੁਸਤੀ ਦੀ ਪ੍ਰੇਰਨਾ ਦਿੰਦਿਆਂ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਨੇ ਜੋਗੀਆਂ ਪ੍ਰਥਾਇ ਵਿਚਾਰ ਦ੍ਰਿੜ੍ਹ ਕਰਵਾਉਂਦਿਆਂ ਚੰਗੀ ਜ਼ਿੰਦਗੀ ਜੀਉਣ ਦਾ ਵਿਧੀ-ਵਿਧਾਨ ਸਮਝਾਇਆ ਹੈ। ਜਿਵੇਂ ਹਰੇਕ ਮਨੁੱਖ ਨੂੰ ਜੀਵਨ ਵਿਚ ਸਰੂਰ ਦੀ ਲੋੜ ਤਾਂ ਹੈ, ਪਰ ਉਹ ਨਕਾਰੂ ਕਿਸਮ ਦੇ ਨਸ਼ਿਆਂ ਵਿੱਚੋਂ ਸਰੂਰ ਲੱਭਣ ਦੀ ਕੋਸ਼ਿਸ਼ ਕਰਦਾ ਕਰਦਾ ਤਬਾਹ ਹੋ ਰਿਹਾ ਹੈ। ਹੁਣ ਬੰਦਾ ਤਬਾਹੀ ਤੋਂ ਵੀ ਬਚ ਜਾਏ ਅਤੇ ਸਰੂਰ ਵੀ ਆ ਜਾਏ, ਇਹ ਢੰਗ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਇਉਂ ਦੱਸਿਆ ਹੈ:

*ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ॥*
*ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ॥ (ਪੰਨਾ ੩੬੦)*

ਭਾਵ ਕਿ ਹੇ ਜੋਗੀ! ਸ਼ਰਾਬ ਤਿਆਰ ਕਰਨ ਲਈ ਗੁੜ ਨਹੀਂ, ਸਗੋਂ ਗਿਆਨ ਰੂਪੀ ਗੁੜ ਪਾਓ ਤੇ ਇਸ ਵਿਚ ਧਿਆਨ ਰੂਪੀ ਮਹੂਏ (ਧਾਵੈ) ਦੇ ਫੁੱਲ ਪਾਓ। ਫਿਰ ਹੱਥਾਂ ਦੀ ਕਰਨੀ ਰੂਪੀ ਕਿੱਕਰ ਦਾ ਸੱਕ (ਕਸੁ) ਪਾਉਣਾ ਕਰੋ। (ਜੋਗੀ ਲੋਕ ਕਿਰਤ ਤੋਂ ਟੁੱਟੇ ਹੋਏ ਸਨ ਤੇ ਮੰਗ ਕੇ ਖਾਂਦੇ ਸਨ। ਉਹ ਸਰੀਰ ਤਾਂ ਤਪਾਉਂਦੇ ਸਨ, ਪਰੰਤੂ ਉਸ ਦਾ ਸਮਾਜ ਨੂੰ ਕੋਈ ਲਾਭ ਨਹੀਂ ਸੀ।) ਸਤਿਗੁਰਾਂ ਫੁਰਮਾਇਆ ਕਿ ਸਰੀਰ ਰੂਪੀ ਭੱਠੀ ਤਪਾਓ ਤੇ ਇਹਦੇ ਵਿਚ ਪ੍ਰੇਮ ਰੂਪੀ ਪੋਚਾ, ਜੋ ਅਰਕ ਵਾਲੀ ਨਾਲੀ ਉੱਤੇ ਫੇਰੀਦਾ

ਹੈ ਤਾਂ ਕਿ ਉਹ ਭਾਫ਼ ਨਾਲੀ ਵਿੱਚੋਂ ਠੰਢੀ ਹੋ ਕੇ ਅਰਕ ਬਣਦੀ ਜਾਏ। ਜਦ ਇਹ ਅੰਮ੍ਰਿਤ ਰਸ ਝਰੇਗਾ ਤਾਂ ਇਸ ਪਿਆਲੇ ਦੀ ਮਸਤੀ ਸਦਾ ਟਿਕੀ ਰਹੇਗੀ।

ਇਨ੍ਹਾਂ ਪੰਕਤੀਆਂ ਵਿਚ ਗਿਆਨ, ਧਿਆਨ, ਹੱਥੀਂ ਕਿਰਤ ਕਰਨ, ਸਰੀਰ ਨੂੰ ਸੰਵਾਰਨ ਤੇ ਅੰਮ੍ਰਿਤਮਈ ਬੋਲ ਬੋਲਣ ਦੀ ਪ੍ਰੇਰਕ ਸ਼ਕਤੀ ਹੈ। ਇਸ ਲਈ ਜਦ ਮਨੁੱਖ ਪਾਸ ਗਿਆਨ ਹੋਵੇਗਾ ਤਾਂ ਅਗਿਆਨਤਾ ਦੂਰ ਹੋਵੇਗੀ, ਧਿਆਨ ਚੰਗੇ ਪਾਸੇ ਹੋਵੇਗਾ ਤਾਂ ਚਿੰਤਨ ਡੂੰਘਾ ਹੋਵੇਗਾ, ਹੱਥੀਂ ਕਿਰਤ ਕਰਨ ਵਾਲਾ ਇਨਸਾਨ ਸਮਾਜ ਵਿਚ ਸਤਿਕਾਰ ਪਾਵੇਗਾ, ਸਰੀਰ ਨੂੰ ਰੀਝ ਨਾਲ ਸੰਵਾਰਨ ਵਾਲਾ ਭੈੜੀ ਵਸਤ ਜਾਂ ਨਸ਼ਿਆਂ ਦਾ ਇਸਤੇਮਾਲ ਨਹੀਂ ਕਰੇਗਾ ਤੇ ਪ੍ਰੇਮ-ਮਈ ਬੋਲ ਬੋਲਣ ਵਾਲਾ ਚੰਗਾ ਸਮਾਜ ਸਿਰਜਕ ਬਣੇਗਾ। ਤੱਤਸਾਰ ਵਜੋਂ ਅਜੋਕੇ ਸਮੇਂ ਵਿਚ ਤਨ-ਮਨ ਦੇ ਤਲ 'ਤੇ ਸਮੁੱਚੀ ਮਾਨਵਤਾ ਦੀ ਤੰਦਰੁਸਤੀ ਲਈ ਉਸਾਰੂ ਦ੍ਰਿਸ਼ਟੀ ਤੋਂ ਗੁਰਮਤਿ ਦੀ ਭੂਮਿਕਾ ਨੂੰ ਸਮਝਣਾ ਤੇ ਸਮਝਾਉਣਾ ਬੇਹੱਦ ਜ਼ਰੂਰੀ ਹੈ।

■

---

# ਰੋਕੋ! ਰੋਕੋ!! ਪਤਿਤਪੁਣਾ

*-ਸ. ਹਰਬੰਸ ਸਿੰਘ ਸੱਜਨ (ਥਾਈਲੈਂਡ)**

*ਰੋਕੋ! ਰੋਕੋ!! ਪਤਿਤਪੁਣਾ, ਵਧ ਨਾ ਜਾਏ ਕਈ ਗੁਣਾ।*
*ਸੁਣੋ! ਸੁਣੋ!! ਮੇਰੇ ਭੈਣ ਭਰਾਓ, ਸਾਰੇ ਮਿਲ ਕੇ ਜ਼ੋਰ ਲਗਾਓ।*
*ਸੁਣੋ! ਸੁਣੋ!! ਤੁਸੀਂ ਸਿੱਖ ਸਰਦਾਰੋ, ਸਾਰੇ ਮਿਲ ਕੇ ਸੋਚ ਵਿਚਾਰੋ।*
*ਸੁਣੋ! ਸੁਣੋ!! ਤੁਸੀਂ ਜਥੇਦਾਰੋ, ਸਾਰੇ ਮਿਲ ਕੇ ਹੰਭਲਾ ਮਾਰੋ।*
*ਲਿਖੋ! ਲਿਖੋ!! ਤੁਸੀਂ ਲੇਖ ਲਿਖਾਰੀ, ਆਪਣੀ ਸ਼ਕਤੀ ਵਰਤੋ ਸਾਰੀ।*
*ਸੁਣੋ! ਸੁਣੋ!! ਤੁਸੀਂ ਕਵੀ ਸੱਜਣੋ, ਐਸੀ ਐਸੀ ਕਵਿਤਾ ਬੋਲੋ।*
*ਰੋਕੋ! ਰੋਕੋ!! ਪਤਿਤਪੁਣਾ, ਵਧ ਨਾ ਜਾਏ ਕਈ ਗੁਣਾ।*

**Sri Rachhwong, 89/14 Bro, Triloke Lokenath Phisnu loke— 65000 (Thailand)*

■

# ਸਾਕਾ ਤਰਨਤਾਰਨ ਸਾਹਿਬ ੨੬ ਜਨਵਰੀ ੧੯੨੧

*-ਸਿਮਰਜੀਤ ਸਿੰਘ**

ਸੂਬਾ ਪੰਜਾਬ ਦਾ ਪ੍ਰਮੁੱਖ ਇਤਿਹਾਸਿਕ ਨਗਰ ਸ੍ਰੀ ਤਰਨ ਤਾਰਨ ਸਾਹਿਬ ਜ਼ਿਲ੍ਹਾ ਅਤੇ ਤਹਿਸੀਲ ਦਾ ਸਦਰ ਮੁਕਾਮ ਵੀ ਹੈ। ਇਹ ਨਗਰ ਜੰਡਿਆਲਾ ਗੁਰੂ ਤੋਂ ਸੜਕ ਰਸਤੇ ੧੭ ਕਿਲੋਮੀਟਰ ਦੀ ਦੂਰੀ 'ਤੇ ਹੈ। ਸ੍ਰੀ ਤਰਨ ਤਾਰਨ ਸਾਹਿਬ ਨਗਰ, ਸ੍ਰੀ ਅੰਮ੍ਰਿਤਸਰ-ਪੱਟੀ ਰੇਲਵੇ ਮਾਰਗ 'ਤੇ ਸ੍ਰੀ ਅੰਮ੍ਰਿਤਸਰ ਤੋਂ ੨੪ ਕਿਲੋਮੀਟਰ ਅਤੇ ਪੱਟੀ ਤੋਂ ੨੦ ਕਿਲੋਮੀਟਰ ਹੈ। ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਬਠਿੰਡੇ ਤਕ ਜਾਣ ਵਾਲਾ ਸਟੇਟ ਹਾਈਵੇ ਜੋ ਨਵਾਂ ਬਣਾਇਆ ਗਿਆ ਹੈ ਵੀ ਸ੍ਰੀ ਤਰਨ ਤਾਰਨ ਸਾਹਿਬ 'ਚੋਂ ਗੁਜ਼ਰਦਾ ਹੈ।

ਪੰਜਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਰਤਾਰਪੁਰ ਸਾਹਿਬ (ਜਲੰਧਰ), ਸ੍ਰੀ ਹਰਿਗੋਬਿੰਦਪੁਰ ਤੇ ਤਰਨਤਾਰਨ ਸਾਹਿਬ ਸ਼ਹਿਰ ਨੂੰ ਅਬਾਦ ਕਰਨ ਤੇ ਉਸਾਰੀ ਵਿਚ ਅਹਿਮ ਭੂਮਿਕਾ ਨਿਭਾਈ ਹੈ। ਸੰਨ ੧੫੯੬ ਈ. ਵਿਚ ਗੁਰੂ ਸਾਹਿਬ ਨੇ ਤਰਨਤਾਰਨ ਸਾਹਿਬ ਦੀ ਸਥਾਪਨਾ ਕੀਤੀ। ਇਸ ਤੋਂ ਪਹਿਲਾਂ ਇਸ ਇਲਾਕੇ ਵਿਚ ਜੰਗਲੀ ਜਾਨਵਰਾਂ ਅਤੇ ਜੰਗਲੀ ਵੇਲ-ਬੂਟਿਆਂ ਦੀ ਭਰਮਾਰ ਸੀ। ਇਲਾਕੇ ਵਿਚ ਪਾਣੀ ਦੇ ਕਈ ਛੋਟੇ ਵੱਡੇ ਸ੍ਰੋਤ ਸਨ। ਇਸ ਰਮਣੀਕ ਜੰਗਲੀ ਖੇਤਰ ਵਿਚ ਕਈ ਤਪੱਸਵੀ ਅਤੇ ਸੰਤ ਮਹਾਤਮਾ ਆਮ ਵਿਚਰਦੇ ਸਨ।

ਪੰਜਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਪ੍ਰਿਥੀ ਚੰਦ ਵੱਲੋਂ ਵਿਰੋਧ ਕੀਤਾ ਜਾਣ ਲੱਗ ਪਿਆ। ਗੁਰੂ ਸਾਹਿਬ ਨੇ ਸ੍ਰੀ ਅੰਮ੍ਰਿਤਸਰ ਦੀ ਸੇਵਾ-ਸੰਭਾਲ ਕੁਝ ਪ੍ਰਮੁੱਖ ਸਿੱਖਾਂ ਨੂੰ ਸੌਂਪ ਦਿੱਤੀ। ਗੁਰੂ ਸਾਹਿਬ ਆਪ ਸ੍ਰੀ ਅੰਮ੍ਰਿਤਸਰ ਤੋਂ ਚੱਲ ਕੇ ਬਾਸਰਕੇ, ਖਡੂਰ ਸਾਹਿਬ, ਗੋਇੰਦਵਾਲ ਸਾਹਿਬ, ਗੁਰੂ ਕੀ ਵਡਾਲੀ ਆਦਿ ਨਗਰਾਂ ਵਿਚ ਸਿੱਖੀ ਦਾ ਪ੍ਰਚਾਰ ਕਰਦੇ ਹੋਏ ਤਰਨਤਾਰਨ ਸਾਹਿਬ ਵਾਲੀ ਥਾਂ 'ਤੇ ਪਹੁੰਚ ਗਏ। ਇੱਥੋਂ ਦਾ ਜਲ ਸ੍ਰੋਤ ਗੁਰੂ ਜੀ ਨੂੰ ਬਹੁਤ ਪਸੰਦ ਆਇਆ। ਇਸ ਸ੍ਰੋਤ ਦਾ ਜਲ ਸ਼ੀਸ਼ੇ ਵਾਂਗ ਸਾਫ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਮਨ ਨੂੰ ਇਸ ਰਮਣੀਕ ਥਾਂ ਨੇ ਬੜਾ ਪ੍ਰਭਾਵਿਤ ਕੀਤਾ। ਬੂਟੇ ਸ਼ਾਹ ਨੇ 'ਤਵਾਰੀਖ਼-ਏ-ਪੰਜਾਬ' ਵਿਚ ਤਰਨਤਾਰਨ ਸਾਹਿਬ ਬਾਰੇ ਵਰਣਨ ਕਰਦੇ ਲਿਖਿਆ ਹੈ, "ਇਸ ਮੁਲਖ ਦੀ ਪੂਰਬੀ ਹੱਦ ਵੈਰੋਵਾਲ, ਜੋ ਦਰਿਆਉ ਬਿਹਾਰ (ਬਿਆਸ) ਦੇ ਕੰਢੇ ਹੈ। ਪੱਛਮੀ ਹੱਦ ਸ਼ਹਿਰ ਲਾਹੌਰ, ਉੱਤਰ ਦੀ ਹੱਦ ਸ਼ਹਿਰ ਅੰਮ੍ਰਿਤਸਰ ਅਤੇ ਇਸ ਦੇ ਦੱਖਣ ਬੰਨੇ ਸ਼ਹਿਰ ਕਸੂਰ ਹੈ।" ਇਹ ਜਲ ਸ੍ਰੋਤ ਵਾਲੀ ਢਾਬ ਪਲਾਸੌਰ ਤੇ ਖਾਨੇਵਾਲ ਪਿੰਡ ਦੀ ਮਲਕੀਅਤ ਸੀ। ਇਸ ਢਾਬ ਦੀ ਮਾਲਕੀ ਬਾਰੇ ਅਕਸਰ ਦੋਵਾਂ ਪਿੰਡਾਂ ਵਿਚ ਲੜਾਈ-ਝਗੜਾ ਹੁੰਦਾ ਰਹਿੰਦਾ ਸੀ। 'ਸੂਰਜ ਪ੍ਰਕਾਸ਼' ਦੇ

*ਮੁੱਖ ਸੰਪਾਦਕ ਅਤੇ ਮੀਤ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

ਕਰਤਾ ਭਾਈ ਸੰਤੋਖ ਸਿੰਘ ਅਨੁਸਾਰ:

*"ਇਕ ਤੋ ਪਲਾਸੁਰ ਤਹਿਂ ਗ੍ਰਾਮ। ਖਾਨਵਾਲ ਦੂਸਰ ਕੋ ਨਾਮ।*
*ਇਨ ਤੇ ਆਦਿਕ ਗ੍ਰਾਮ ਜਿ ਔਰ। ਲਰਤਿ ਪਰਸਪਰ ਰਹਿਂ ਤਿਸ ਠੌਰ॥੩੮॥*
*ਬਹੁ ਨਰ ਮਰਹਿਂ ਪਰਹਿਂ ਸੰਗ੍ਰਾਮ। ਕਰਤੇ ਦ੍ਵੈਖ ਜਾਂਹਿ ਜਮ ਧਾਮ।"*

ਗੁਰੂ ਜੀ ਨੇ ਸਿੱਖਾਂ ਨੂੰ ਭੇਜ ਕੇ ਨੇੜੇ ਦੇ ਪਿੰਡਾਂ ਦੇ ਮੋਹਰੀ ਬੰਦਿਆਂ ਨੂੰ ਇਸ ਢਾਬ 'ਤੇ ਬੁਲਾਇਆ। ਗੁਰੂ ਜੀ ਨੇ ਪਿੰਡਾਂ ਦਾ ਝਗੜਾ ਸਦਾ ਲਈ ਖ਼ਤਮ ਕਰਨ ਲਈ ਉਨ੍ਹਾਂ ਨੂੰ ਮੂੰਹ ਮੰਗੀ ਕੀਮਤ ਦੇਣ ਦੀ ਪੇਸ਼ਕਸ਼ ਕਰ ਕੇ ਗੁਰੂ-ਘਰ ਦੀ ਉਸਾਰੀ ਸਬੰਧੀ ਸਾਰੀ ਯੋਜਨਾ ਦੱਸੀ। 'ਸੂਰਜ ਪ੍ਰਕਾਸ਼' ਅਨੁਸਾਰ:

*ਅਗਲੇ ਦਿਨ ਗ੍ਰਾਮੀਨ ਹਕਾਰੇ। ਲਰਨ ਬਿਖੈ ਬਹੁ ਦੋਸ਼ ਉਚਾਰੇ।*
*ਇਕ ਤੌਂ ਤੁਮਰੀ ਮਿਟਹਿ ਲਰਾਈ। ਦੁਤੀਏ ਧਨ ਲੇਵਹੁ ਮਨ ਭਾਈ॥੪੦॥*
*ਤ੍ਰਿਤੀਏ ਗੁਰ ਕੋ ਕਾਰਜ ਇਹਾਂ। ਚਤੁਰਥ ਨਰ ਪ੍ਰਾਪਤਿ ਫਲ ਮਹਾਂ।*
*ਦੇਹੁ ਭੂਮਿਕਾ ਗੁਰ ਘਰ ਕੋ ਅਬਿ। ਦਰਬ ਮੋਲ ਤੇ ਲਿਹੁ ਦੁਗੁਨਾ ਲਬ॥੪੧॥"*

ਇਸ ਪ੍ਰਕਾਰ ਗੁਰੂ ਜੀ ਨੇ ਇਕ ਲੱਖ ਸਤਵੰਜਾ ਹਜ਼ਾਰ ਰੁਪਏ ਦੇ ਕੇ ਇਹ ਜ਼ਮੀਨ ਖਰੀਦ ਲਈ,

*"ਦੀਏ ਰਜਤਪਣ ਲੱਛ ਪ੍ਰਕਾਸ਼। ਅਧਿਕ ਸਹੰਸ੍ਰ ਸਪਤ ਪੰਚਾਸਿ।"*

ਸਰਕਾਰੀ ਪਟਾ ਸ੍ਰੀ ਤਰਨਤਾਰਨ ਸਾਹਿਬ ਜੋ ਕਿ ਫਤਿਆਬਾਦ ਦੇ ਹਾਕਮ ਦੀ ਮੌਜੂਦਗੀ ਵਿਚ ਲਿਖਿਆ ਗਿਆ ਸੀ, ਉਸ ਵਿਚ ਲਿਖਿਆ ਹੈ:

*"ਸਜਰਾ ਨਸ਼ਬ ਕਸਬਾ ਤਰਨ ਤਾਰਨ ਸੰਨ ੧੯੬੫ ਦਫਾ ਅੱਵਲ ਹਾਲਾਤ ਅਬਾਦੀ:- ਅਰਸਾ ੨੭੫ ਸਾਲ ਕਾ ਗੁਜਰਾ ਹੈ ਕਿ ਗੁਰੂ ਅਰਜਨ ਦੇਵ ਜੀ ਸ੍ਰੀ ਅੰਮ੍ਰਿਤਸਰ ਸੇ ਇਸ ਜਗ੍ਹਾ ਬਤੌਰ ਜੰਗਲ ਵੈਰਾਨ ਪੜ੍ਹੀ ਹੂਈ ਥੀ। ਗੁਰੂ ਸਾਹਿਬ ਵਹਾਂ ਏਕ ਮਕਾਨ ਫਕੀਰਾਨਾ ਬਣਾ ਕਰ ਗੁਜ਼ਾਰਾ ਕਰਤੇ ਰਹੇ ਔਰ ਅਕਵਾਮ ਮੁਖਤਲਿਫ਼ ਕਸਰਤ ਸੇ ਉਨ ਕੇ ਸੇਵਕ ਹੋ ਗਏ ਔਰ ਉਸ ਵਕਤ ਗੁਰੂ ਸਾਹਿਬ ਨੇ ਤਖਮੀਨਨ ਏਕ ਹਜ਼ਾਰ ਆਠ ਸੌ ਵਿਘਾ ਅਰਾਜ਼ੀ ਮਸੰਮੀ ਖਾਨਾਰਾਜਪੂਤ ਸਾਕਨ ਪਲਾਸੌਰ ਵਨੀਜ਼ ਦੀਗਰ ਦੇਹਾਤ ਗਰਦੋਨਵਾਹ ਬ ਤਫਸੀਲ ਜ਼ੈਲ ਪੱਟੀ ਪਲਾਸੌਰ ਥੇਹ ਬ੍ਰਾਹਮਣਾ ਵਾਲਾ ਸੇ ਖਰੀਦ ਕਰੀ। ਸਿਰਫ ਖਾਨਾ ਰਾਜਪੂਤ ਮੁਸਲਮਾਨ ਨੇ ਤਖਮੀਨਨ ਪਾਂਚ ਸੌ ਰੁਪਏ ਕੋ ਦੀ ਔਰ ਕੌਮ ਹਿੰਦੂ ਨੇ ਬਤੌਰ ਹਿਬਾ ਬਿਲਾ ਲੇਨੇਂ ਕੀਮਤ ਦੇ ਦੀ। ਗੁਰੂ ਸਾਹਿਬ ਨੇ ਅਬਾਦ ਕਰਨਾ ਵੀ ਗੁਰਦੁਆਰਾ ਵ ਤਲਾਬ (ਸਰੋਵਰ) ਬਨਾਨਾ ਸ਼ੁਰੂ ਕੀਆ ਔਰ ਚਾਹਤ ਆਪਣੀ ਲਾਗਤ ਸੇ ਤਿਆਰ ਕਰਵਾਏ। ਔਰ ਵਹਾਂ ਏਕ ਛੰਭ ਜਿਸ ਮੇਂ ਪਾਣੀ ਰਹਿਤਾ ਥਾ, ਜੋ ਸ਼ਖਸ਼ ਬੀਮਾਰ ਮੁਜ਼ਜਮ ਕੀ ਤਰਹ ਆਤਾ ਥਾ, ਵੁਹ ਬੀਮਾਰੀ ਸੇ ਆਰਾਮ ਪਾਤਾ ਥਾ। ਉਸ ਵਕਤ ਸੇ ਗੁਰੂ ਕੇ ਨਾਮ ਪਰ ਤਰਨ ਤਾਰਨ ਮਸ਼ਹੂਰ ਕੀਆ ਗਿਆ ਜਬ ਸੇ ਬਰਾਬਰ ਅਬਾਦ ਹੈ।"*

ਪੰਜਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ੧੭ ਵੈਸਾਖ ਸੰਮਤ ੧੬੪੭

ਬਿਕ੍ਰਮੀ ਨੂੰ ਪਲਾਸੌਰ ਤੇ ਖਾਰਾ ਪਿੰਡ ਦੀ ਜ਼ਮੀਨ 'ਤੇ ਬਹੁਤ ਵੱਡਾ ਸਰੋਵਰ ਤਿਆਰ ਕਰਵਾਇਆ। ਇਸ ਸਰੋਵਰ ਦੀ ਉਸਾਰੀ ਲਈ ਬਾਬਾ ਬੁੱਢਾ ਜੀ ਤੋਂ ਅਰਦਾਸ ਕਰਵਾ ਕੇ ਚੇਤ ਦੀ ਮੱਸਿਆ ਵਾਲੇ ਦਿਨ ੧੬੪੩ ਬਿਕ੍ਰਮੀ ਨੂੰ ਗੁਰੂ ਜੀ ਨੇ ਆਪਣੇ ਹੱਥੀਂ ਸਰੋਵਰ ਦਾ ਟੱਕ ਲਾਇਆ। ਸਰੋਵਰ ਦੀ ਖੁਦਾਈ ਲਈ ਗੁਰੂ ਜੀ ਨੇ ਭਾਈ ਗੁਰਦਾਸ ਜੀ ਤੋਂ ਲਿਖਵਾ ਕੇ ਪੱਤਰ ਭਿਜਵਾਏ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਇਸ ਪਵਿੱਤਰ ਸਰੋਵਰ ਦੀ ਲੰਬਾਈ ੬੯੯ ਫੁੱਟ ਅਤੇ ਚੌੜਾਈ ੬੯੦ ਫੁੱਟ ਹੈ। ਇਸ ਵਿਚ ਕੁੱਲ ੨੦ ਪੌੜੀਆਂ ਹਨ। ਇਸ ਸਰੋਵਰ ਵਿਚ ਬਾਰੀ ਦੁਆਬ ਨਹਿਰ ਦੀ ਸ਼ਾਖਾ ਵਿੱਚੋਂ ਹੰਸਲੀ ਰਾਹੀਂ ਜਲ ਪਾਇਆ ਜਾਂਦਾ ਹੈ। ਇਹ ਸੇਵਾ ਸ. ਰਘਬੀਰ ਸਿੰਘ ਮਹਾਰਾਜਾ ਜੀਂਦ ਨੇ ਕਰਵਾਈ ਸੀ।

ਅਲਾਉਦੀਨ ਮੁਫਤੀ 'ਇਬਰਤਨਾਮਾ' ਵਿਚ ਲਿਖਦਾ ਹੈ ਕਿ ਤਰਨਤਾਰਨ ਦੇ ਸਰੋਵਰ ਦੇ ਜਲ ਵਿਚ ਬੀਮਾਰੀਆਂ ਦੂਰ ਕਰਨ ਦੀ ਸ਼ਕਤੀ ਹੈ। ਬੂਟੇ ਸ਼ਾਹ ਆਪਣੀ ਪੁਸਤਕ 'ਤਵਾਰੀਖ-ਏ-ਪੰਜਾਬ' ਵਿਚ ਵੀ ਤਰਨਤਾਰਨ ਸਾਹਿਬ ਦੇ ਸਰੋਵਰ ਅਤੇ ਸ਼ਹਿਰ ਬਾਰੇ ਵਿਸਥਾਰ ਨਾਲ ਚਰਚਾ ਕਰਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤਰਨਤਾਰਨ ਸਾਹਿਬ ਦੇ ਸਰੋਵਰ ਨੂੰ ਪੱਕਾ ਕਰਨ ਲਈ ਇੱਟਾਂ ਪਕਾਉਣੀਆਂ ਸ਼ੁਰੂ ਕੀਤੀਆਂ। ਇਲਾਕੇ ਦਾ ਚੌਧਰੀ ਨੂਰਦੀਨ ਦਾ ਪੁੱਤਰ ਅਮੀਰੁਦੀਨ ਇਨ੍ਹਾਂ ਪੱਕੀਆਂ ਇੱਟਾਂ ਨੂੰ ਜ਼ਬਰਦਸਤੀ ਚੁੱਕ ਕੇ ਲੈ ਗਿਆ। ਇਨ੍ਹਾਂ ਇੱਟਾਂ ਨਾਲ ਉਸ ਨੇ ਆਪਣੇ ਪਿੰਡ ਸਰਾਏ ਨੂਰਦੀਨ ਵਿਖੇ ਆਪਣਾ ਘਰ ਬਣਵਾ ਲਿਆ। ਗੁਰੂ ਜੀ ਵੱਲੋਂ ਤਰਨਤਾਰਨ ਸਾਹਿਬ ਦੀ ਸਥਾਪਨਾ ਦਾ ਮੁੱਖ ਉਦੇਸ਼ ਸਿੱਖ ਧਰਮ ਦਾ ਪ੍ਰਚਾਰ ਪ੍ਰਸਾਰ ਕਰਨਾ ਸੀ। ਉਨ੍ਹਾਂ ਦਿਨਾਂ ਵਿਚ ਇਹ ਥਾਂ ਲਾਹੌਰ ਤੋਂ ਗੋਇੰਦਵਾਲ ਸਾਹਿਬ ਜਾਣ ਵਾਲੇ ਤਜਾਰਤੀ ਮਾਰਗ ਉੱਤੇ ਸਥਿਤ ਸੀ। ਸਿੱਖ ਧਰਮ ਦੇ ਪ੍ਰਚਾਰ ਲਈ ਉਸ ਸਮੇਂ ਇਹ ਮੁੱਖ ਲੋੜ ਸੀ।

ਬਾਬਾ ਬੰਦਾ ਸਿੰਘ ਬਹਾਦਰ ਦੇ ਪੰਜਾਬ ਵਿਚ ਪ੍ਰਵੇਸ਼ ਕਰਨ 'ਤੇ ਜ਼ਾਲਮ ਰਾਜ ਦਾ ਪਤਨ ਸ਼ੁਰੂ ਹੋ ਗਿਆ। ਸਿੱਖਾਂ ਦੀ ਜੱਦੋ-ਜਹਿਦ ਦੇ ਨਤੀਜੇ ਵਜੋਂ ਸਿੱਖ ਮਿਸਲਾਂ ਉਭਰ ਕੇ ਸਾਹਮਣੇ ਆਈਆਂ। ਇਸ ਜੱਦੋ-ਜਹਿਦ ਵਿਚ ਮੁਗ਼ਲ ਹਾਕਮਾਂ ਨੇ ਸਿੱਖਾਂ ਦਾ ਖੁਰਾ- ਖੋਜ ਮਿਟਾਉਣ ਦੀ ਕੋਈ ਕਸਰ ਬਾਕੀ ਨਹੀਂ ਛੱਡੀ। ਸਿੱਖਾਂ ਨੇ ਇਹ ਜੰਗ ਬੜੀ ਦਲੇਰੀ ਤੇ ਦ੍ਰਿੜ੍ਹਤਾ ਨਾਲ ਲੜੀ। ਸਿੱਟੇ ਵਜੋਂ ਸਿੱਖ ਮਿਸਲਾਂ ਹੋਂਦ ਵਿਚ ਆ ਗਈਆਂ। ਇਹ ਸਿੱਖ ਮਿਸਲਾਂ ਹੀ ਬਾਅਦ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਤਬਦੀਲ ਹੋ ਗਈਆਂ। ਹੋਰ ਮਿਸਲਾਂ ਦੇ ਸਰਦਾਰਾਂ ਦੀ ਮਦਦ ਨਾਲ ਫੈਜ਼ਲਪੁਰੀਆ ਮਿਸਲ ਦੇ ਸ. ਬੁੱਧ ਸਿੰਘ ਸਿੰਘਪੁਰੀਏ ਨੇ ਨੂਰਦੀਨ ਦਾ ਉਹ ਮਕਾਨ ਢਾਹ ਦਿੱਤਾ ਜਿੱਥੇ ਉਸ ਨੇ ਗੁਰੂ ਜੀ ਦੀਆਂ ਇੱਟਾਂ ਚੋਰੀ ਕਰ ਕੇ ਲਗਵਾਈਆਂ ਸਨ। ਇਹ ਇੱਟਾਂ ਹੱਥੋ-ਹੱਥ ਤਰਨਤਾਰਨ ਸਾਹਿਬ ਲਿਆ ਕੇ ਸਰੋਵਰ ਨੂੰ ਪੱਕਾ ਕੀਤਾ ਗਿਆ। ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਰਾਜ-ਕਾਲ ਸਮੇਂ ਤਰਨਤਾਰਨ ਸਾਹਿਬ ਵੱਲ ਵਿਸ਼ੇਸ਼ ਧਿਆਨ ਦਿੱਤਾ। ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਕਰਮਚਾਰੀ ਮੋਤੀ ਰਾਮ ਦੀ ਮਾਰਫਤ ਬਾਕੀ ਰਹਿੰਦਾ ਸਰੋਵਰ ਪੱਕਾ

ਕਰਵਾਇਆ। ਉਨ੍ਹਾਂ ਨੇ ੧੯੮੫ ਬਿਕ੍ਰਮੀ ਨੂੰ ਸ੍ਰੀ ਦਰਬਾਰ ਸਾਹਿਬ ਦੀ ਨਵੀਂ ਉਸਾਰੀ ਕਰਵਾਈ।

ਅੰਗਰੇਜ਼ ਕਾਲ ਸਮੇਂ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਕ ਭ੍ਰਿਸ਼ਟ ਹੋ ਗਏ। ਗੁਰਦੁਆਰਾ ਸਾਹਿਬਾਨ ਦੇ ਅੰਦਰ ਮਨਮਤ ਦਾ ਪ੍ਰਚਾਰ ਜ਼ੋਰ ਫੜ ਗਿਆ। ਸ਼ਰਧਾਲੂ ਸਿੱਖਾਂ ਦੇ ਮਨ ਵਿਚ ਨਿਰਾਸ਼ਤਾ ਫੈਲਦੀ ਜਾ ਰਹੀ ਸੀ। ਮੱਸਿਆ ਦੇ ਮੇਲੇ 'ਤੇ ਲੋਕ ਦੂਰੋਂ-ਦੂਰੋਂ ਆਉਂਦੇ ਸਨ। ਮੇਲੇ 'ਚ ਲੜਾਈਆਂ ਹੋਣ ਲੱਗ ਪਈਆਂ। ਬੁੰਗਿਆਂ ਦਾ ਮਾਹੌਲ ਦਿਨ-ਪ੍ਰਤੀ-ਦਿਨ ਗਿਰਾਵਟ ਵੱਲ ਜਾ ਰਿਹਾ ਸੀ। ਅੰਗਰੇਜ਼ਾਂ ਵੱਲੋਂ ਈਸਾਈ ਮਿਸ਼ਨਰੀਆਂ ਨੂੰ ਉਤਸ਼ਾਹਿਤ ਕੀਤਾ ਜਾ ਰਿਹਾ ਸੀ। ਈਸਾਈ ਮਿਸ਼ਨਰੀ ਆਪਣਾ ਪ੍ਰਚਾਰ ਗੁਰਦੁਆਰਾ ਸਾਹਿਬਾਨ ਦੇ ਅੰਦਰ ਤਕ ਲੈ ਆਏ ਸਨ। 'ਖਾਲਸਾ ਐਡਵੋਕੇਟ' ਅਖ਼ਬਾਰ ਵਿਚ ਉਨ੍ਹਾਂ ਦਿਨਾਂ ਵਿਚ ਇਕ ਬੁੰਗੇ ਦੇ ਮਾਲਕ ਵੱਲੋਂ ਈਸਾਈ ਮਤ ਧਾਰਨ ਕੀਤੇ ਜਾਣ ਦੀਆਂ ਖ਼ਬਰਾਂ ਨਸ਼ਰ ਹੋਈਆਂ। ਉਸ ਨੇ ਬੁੰਗੇ ਦੀ ਕੰਧ ਉੱਪਰ ਕਰਾਸ ਦੇ ਚਿੰਨ੍ਹ ਵੀ ਛਪਵਾ ਦਿੱਤੇ ਜੋ ਸ੍ਰੀ ਦਰਬਾਰ ਸਾਹਿਬ ਦੀ ਪ੍ਰਕਰਮਾ ਵੱਲ ਲੱਗਦੀ ਦੀ। ਈਸਾਈ ਮਿਸ਼ਨਰੀਆਂ ਨੇ ਸ੍ਰੀ ਅੰਮ੍ਰਿਤਸਰ, ਜੰਡਿਆਲਾ, ਅਜਨਾਲਾ ਅਤੇ ਤਰਨਤਾਰਨ ਸਾਹਿਬ ਆਦਿ ਸਿੱਖਾਂ ਦੇ ਮੁੱਖ ਕੇਂਦਰਾਂ ਵਿਚ ਆਪਣੇ ਵਿਸ਼ੇਸ਼ ਪ੍ਰਚਾਰਕ ਨਿਯੁਕਤ ਕਰ ਦਿੱਤੇ। ਸ੍ਰੀ ਤਰਨਤਾਰਨ ਸਾਹਿਬ ਗੁਰਦੁਆਰਾ ਸਾਹਿਬ ਦੇ ਪ੍ਰਬੰਧਕਾਂ ਨੇ ਲਾਹੌਰ ਦੇ ਕਮਿਸ਼ਨਰ ਮਿਸਟਰ ਕਿੰਗ ਨਾਲ ਮੇਲ-ਜੋਲ ਵਧਾ ਲਿਆ। ਉਨ੍ਹਾਂ ਨੇ ਸਰਕਾਰ ਦੀ ਸ਼ਹਿ 'ਤੇ ਗੁਰਮਤਿ ਵਿਰੋਧੀ ਗਤੀਵਿਧੀਆਂ ਅਰੰਭ ਦਿੱਤੀਆਂ। ਮਹੰਤਾਂ ਦੀ ਸ਼ਹਿ 'ਤੇ ਗੁੰਡਾ ਅਨਸਰ ਆਈ ਸੰਗਤ ਨੂੰ ਪ੍ਰੇਸ਼ਾਨ ਕਰਨ ਲੱਗ ਪਏ। ਉਹ ਸ਼ਰਾਬ ਪੀ ਕੇ ਸ਼ਰੇਆਮ ਪਰਕਰਮਾ ਵਿਚ ਖਰੂਦ ਮਚਾਉਂਦੇ। ਲੜਾਈਆਂ ਲੜਦੇ। ਇੱਥੋਂ ਤਕ ਕਿ ਵੇਸਵਾਵਾਂ ਦਾ ਨਾਚ ਵੀ ਕਰਾਉਂਦੇ। ਜੇਕਰ ਉਨ੍ਹਾਂ ਦੀਆਂ ਗਤੀਵਿਧੀਆਂ ਨੂੰ ਕੋਈ ਰੋਕਣ ਦੀ ਕੋਸ਼ਿਸ਼ ਕਰਦਾ ਤਾਂ ਉਹ ਉਸ ਨਾਲ ਮਾਰ-ਕੁਟਾਈ ਕਰਨ ਲੱਗ ਜਾਂਦੇ। ਉਸ ਸਮੇਂ ਇਲਾਕੇ ਦਾ ਥਾਣੇਦਾਰ ਇਕ ਭਲਾ ਪੁਰਖ ਸ. ਤੇਜਾ ਸਿੰਘ ਆ ਗਿਆ। ਲੋਕਾਂ ਦੀ ਫਰਿਆਦ 'ਤੇ ਇਸ ਨੇ ਇਨ੍ਹਾਂ ਨੂੰ ਸੁਧਾਰਨ ਦੀ ਕੋਸ਼ਿਸ਼ ਕੀਤੀ। ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਇਸ ਬਾਰੇ ਵਰਣਨ ਕਰਦੇ ਹਨ:

*ਠਾਣੇਦਾਰ ਤੇਜਾ ਸਿੰਘ ਇਕ ਆਯਾ ਓਹ ਦੇ ਪਾਸ ਫਰਿਆਦ ਪੁਚਾਉਣ ਬਹੁਤੇ।*
*ਓਸ ਖ਼ੂਬ ਕੀਤੇ ਸਿੱਧੇ ਮਾਰ ਲੁੱਚੇ ਲੱਗੇ ਓਸ ਤੋਂ ਅੱਖਾਂ ਚੁਰਾਉਣ ਬਹੁਤੇ।*

ਮਹੰਤਾਂ ਵੱਲੋਂ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨਾਂ ਲਈ ਆਏ ਇਕ ਨਿਹੰਗ ਸਿੰਘ ਸ. ਆਤਮਾ ਸਿੰਘ ਦੀ ਇਸ ਕਰਕੇ ਕੁੱਟ-ਮਾਰ ਕੀਤੀ ਗਈ ਕਿ ਉਹ ਬਾਣੀ ਦੇ ਸ਼ਬਦ ਕਿਉਂ ਪੜ੍ਹ ਰਿਹਾ ਸੀ। ਸ਼ਹਿਰ ਦੇ ਇਕ ਪਤਵੰਤੇ ਸੱਜਣ ਦੀ ਨੌਜਵਾਨ ਲੜਕੀ ਨਾਲ ਇਕ ਮਹੰਤ ਵੱਲੋਂ ਗੁਰਦੁਆਰਾ ਸਾਹਿਬ ਅੰਦਰ ਹੀ ਛੇੜ-ਛਾੜ ਕੀਤੀ ਗਈ। ਜਦੋਂ ਲੋਕਾਂ ਨੇ ਇਸ ਦਾ ਵਿਰੋਧ ਕੀਤਾ ਤਾਂ ਮਹੰਤਾਂ ਨੇ ਆਪਣੀ ਗ਼ਲਤੀ ਮੰਨਣ ਦੀ ਥਾਂ ਬੜੀ ਬੇਸ਼ਰਮੀ ਨਾਲ ਕਿਹਾ ਕਿ ਤੁਸੀਂ ਆਪਣੀਆਂ ਤੀਵੀਆਂ ਨੂੰ ਇੱਥੇ ਨਾ ਆਉਣ ਦਿਓ, ਅਸੀਂ ਕਿਹੜਾ ਕਿਸੇ ਨੂੰ

ਸੱਦਣ ਜਾਂਦੇ ਹਾਂ। ਸਿੰਘ ਸਭਾ ਦੇ ਸਕੱਤਰ ਭਾਈ ਸੰਤ ਸਿੰਘ ਦਾ ਬੱਚਾ ਸਰੋਵਰ ਵਿਚ ਇਸ਼ਨਾਨ ਕਰਨ ਗਿਆ ਤਾਂ ਉਸ ਦੇ ਗ਼ਲ ਨਾਲ ਪੱਥਰ ਬੰਨ੍ਹ ਕੇ ਉਸ ਨੂੰ ਸਰੋਵਰ ਵਿਚ ਹੀ ਡੋਬ ਦਿੱਤਾ ਗਿਆ। ਕਈ ਮਹੰਤ ਦੁਰਾਚਾਰੀ ਹੋ ਚੁੱਕੇ ਸਨ ਅਤੇ ਕੇਸਾਂ ਦੀ ਵੀ ਬੇਅਦਬੀ ਕਰਨ ਲੱਗ ਪਏ ਸਨ।

੨੬ ਜਨਵਰੀ, ੧੯੨੧ ਈ. ਵਾਲੇ ਦਿਨ ਸ੍ਰੀ ਅਕਾਲ ਤਖਤ ਸਾਹਿਬ ਦੀ ਦੂਜੀ ਮੰਜ਼ਲ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਮੀਟਿੰਗ ਹੋਈ। ਇਕ ਸਿੰਘ ਨੇ ਭਰੇ ਦੀਵਾਨ ਵਿਚ ਤਰਨਤਾਰਨ ਸਾਹਿਬ ਦੇ ਸਾਰੇ ਹਾਲਾਤ ਬਿਆਨ ਕੀਤੇ। ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਇਸ ਬਾਰੇ ਬਿਆਨ ਕਰਦੇ ਹਨ:

*ਤਰਨਤਾਰਨੋ ਆਉਣ ਸ਼ਕਾਇਤਾਂ ਜੀ ਏਸ ਧਾਮ ਦਾ ਕੁਝ ਸੁਧਾਰ ਕਰੀਏ।*
*ਸੇਵਾਦਾਰ ਏਥੇ ਕਰਨ ਪਾਪ ਭਾਰੇ ਇਹਨਾਂ ਵਾਸਤੇ ਕੁਝ ਵਿਚਾਰ ਕਰੀਏ।*
*ਆਖਰਕਾਰ ਕਮੇਟੀ ਦੀਵਾਨ ਕੀਤਾ ਸੋਚ ਏਸ ਤੇ ਨਾਲ ਵਿਸਥਾਰ ਕਰੀਏ।*

ਦੀਵਾਨ ਵਿਚ ਹਾਜ਼ਰ ਸਿੰਘਾਂ ਨੇ ਤਰਨਤਾਰਨ ਸਾਹਿਬ ਨੂੰ ਭ੍ਰਿਸ਼ਟ ਮਹੰਤਾਂ ਤੋਂ ਅਜ਼ਾਦ ਕਰਵਾਉਣ ਲਈ ਅਰਦਾਸਾ ਸੋਧ ਦਿੱਤਾ। ਚੂਹੜਕਾਣੇ ਤੋਂ ਭਾਈ ਸੁੱਚਾ ਸਿੰਘ ਚੱਕਰਵਾਲਾ ੨੨ ਸਿੰਘਾਂ ਦਾ ਜਥਾ ਲੈ ਕੇ ਸ੍ਰੀ ਅੰਮ੍ਰਿਤਸਰ ਪਹੁੰਚ ਗਿਆ।

ਅਗਲੇ ਦਿਨ ਸਵੇਰੇ ਸਿੰਘਾਂ ਦਾ ਇਕ ਜਥਾ ਤਰਨਤਾਰਨ ਸਾਹਿਬ ਪੁੱਜ ਗਿਆ। ਇਹ ਸਾਰੇ ਮੱਥਾ ਟੇਕ ਕੇ ਸ੍ਰੀ ਦਰਬਾਰ ਸਾਹਿਬ ਅੰਦਰ ਬੈਠ ਗਏ। ਰਾਗੀ ਸਿੰਘ ਆਸਾ ਕੀ ਵਾਰ ਦਾ ਕੀਰਤਨ ਕਰ ਰਹੇ ਸਨ। ਸ਼ਹਿਰ ਵਿਚ ਜਥੇ ਦੇ ਆਉਣ ਦੀ ਖ਼ਬਰ ਪਹੁੰਚ ਗਈ। ਸ਼ਹਿਰ ਨਿਵਾਸੀ ਵੀ ਗੁਰਦੁਆਰਾ ਸਾਹਿਬ ਵਿਚ ਇਕੱਠੇ ਹੋਣੇ ਸ਼ੁਰੂ ਹੋ ਗਏ। ਆਸਾ ਕੀ ਵਾਰ ਦੇ ਭੋਗ ਤੋਂ ਬਾਅਦ ਗੁਰਦੁਆਰਾ ਸਾਹਿਬ ਦੇ ਮਹੰਤ ਤੇਜਾ ਸਿੰਘ ਨੇ ਸੰਗਤ ਨੂੰ ਸੰਬੋਧਨ ਕਰਨਾ ਸ਼ੁਰੂ ਕੀਤਾ, "ਕਿ ਬਾਹਰੋਂ ਆਇਆ ਜਥਾ ਗੁਰਦੁਆਰਾ ਸਾਹਿਬ 'ਤੇ ਜ਼ਬਰਦਸਤੀ ਕਬਜ਼ਾ ਕਰਨਾ ਚਾਹੁੰਦਾ ਹੈ। ਇਸ ਤੋਂ ਪਹਿਲਾਂ ਪੰਜਾ ਸਾਹਿਬ ਭੀ ਇਨ੍ਹਾਂ ਨੇ ਇਸੇ ਤਰ੍ਹਾਂ ਹੀ ਕਬਜ਼ਾ ਕੀਤਾ ਹੈ। ਹੁਣ ਇਹ ਤਰਨਤਾਰਨ 'ਤੇ ਕਬਜ਼ਾ ਕਰਨ ਆਏ ਹਨ। ਮੈਂ ਇਨ੍ਹਾਂ ਵੀਰਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਉਦਾਸੀ ਸਾਧੂ ਨਹੀਂ ਹਾਂ। ਸਾਨੂੰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹੋਏ ਗੁਰਮਤੇ ਦੀ ਖ਼ਬਰ ਪੁੱਜ ਗਈ ਸੀ। ਅਸੀਂ ਵੀ ਪੂਰਾ ਪ੍ਰਬੰਧ ਕੀਤਾ ਹੋਇਆ ਹੈ। ਸਾਡੇ ਇੱਥੇ ੧੦੦ ਘਰਾਂ ਵਿਚ ੧੦੦੦ ਦੀ ਗਿਣਤੀ ਵਿਚ ਨੌਜਵਾਨ ਹਥਿਆਰਾਂ ਨਾਲ ਲੈਸ ਤਿਆਰ ਬੈਠੇ ਹਨ ਸਿਰਫ਼ ਨਗਾਰੇ 'ਤੇ ਇਕ ਚੋਟ ਲਗਾਉਣ ਦੀ ਦੇਰ ਹੈ ਸਭ ਇੱਥੇ ਪੁੱਜ ਜਾਣਗੇ।" ਇਹ ਕਹਿ ਕੇ ਮਹੰਤ ਬੈਠ ਗਿਆ।

ਸ. ਕਰਤਾਰ ਸਿੰਘ ਝੱਬਰ ਜੋ ਸਾਹਮਣੇ ਬੈਠੇ ਸਾਰੀ ਤਕਰੀਰ ਸੁਣ ਰਹੇ ਸਨ ਸੰਗਤ ਨੂੰ ਸੰਬੋਧਨ ਕਰਨ ਲਈ ਉੱਠ ਖੜ੍ਹੇ ਹੋਏ। ਉਨ੍ਹਾਂ ਨੇ ਆਪਣੇ ਭਾਸ਼ਣ ਵਿਚ ਕਹਿਣਾ ਸ਼ੁਰੂ ਕੀਤਾ, "ਅਸੀਂ ਅੱਜ ਕੋਈ ਗੁਰਦੁਆਰੇ 'ਤੇ ਨਵਾਂ ਕਬਜ਼ਾ ਕਰਨ ਨਹੀਂ ਆਏ। ਪੰਥ ਦਾ ਕਬਜ਼ਾ ਤਾਂ ਉਸ ਸਮੇਂ ਹੀ ਹੋ ਗਿਆ ਸੀ ਜਦੋਂ ਪੰਥ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਪ੍ਰਬੰਧ

ਸੰਭਾਲਿਆ ਹੈ। ਮਹੰਤ ਜੀ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਦਰਬਾਰ ਸਾਹਿਬ, ਬਾਬਾ ਅਟੱਲ ਰਾਇ ਤੇ ਸ੍ਰੀ ਤਰਨਤਾਰਨ ਸਾਹਿਬ ਦਾ ਸਰਬਰਾਹ ਇੱਕੋ ਹੈ। ਇਸ ਲਈ ਪੰਥ ਦਾ ਕਬਜ਼ਾ ਤਾਂ ਹੋ ਚੁੱਕਾ ਹੈ। ਅੱਜ ਤਾਂ ਅਸੀਂ ਗੁਰਦੁਆਰਾ ਸਾਹਿਬ ਵਿੱਚੋਂ ਪਤਿਤਾਂ, ਗੁਰੂ ਨਿੰਦਕਾਂ ਨੂੰ ਕੱਢਣ ਆਏ ਹਾਂ। ਸਾਡਾ ਗੁਰੂ ਕੇ ਸਿੱਖਾਂ ਨਾਲ ਕੋਈ ਵਿਰੋਧ ਨਹੀਂ ਹੈ। ਗੁਰਦੁਆਰਾ ਸਾਹਿਬ ਵਿਖੇ ਅਰਦਾਸ ਕਰ ਕੇ ਭੋਗ ਪਾ ਦਿੱਤਾ ਗਿਆ। ਭਾਈ ਮੋਹਨ ਸਿੰਘ ਵੈਦ, ਭਾਈ ਸੁੰਦਰ ਸਿੰਘ ਅਤੇ ਭਾਈ ਸੰਤ ਸਿੰਘ ਦਾ ਜਥਾ ਢੋਟੀਆਂ ਵਾਲੇ ਬੁੰਗੇ ਵਿਚ ਠਹਿਰ ਗਿਆ। ਭਾਈ ਮੋਹਨ ਸਿੰਘ ਜੀ ਨੇ ਸ਼ਹਿਰ ਦੇ ਸਿਆਣੇ ਬੰਦਿਆਂ ਨਾਲ ਗੱਲਬਾਤ ਕੀਤੀ। ਗੱਲਬਾਤ ਦੌਰਾਨ ਸੁਲ੍ਹਾ ਦੀਆਂ ਸ਼ਰਤਾਂ ਲਿਖ ਲਈਆਂ ਗਈਆਂ। ਮਹੰਤ ਇਕ ਪਾਸੇ ਤਾਂ ਸੁਲ੍ਹਾ ਦੀਆਂ ਗੱਲਾਂ ਕਰਦੇ ਰਹੇ ਦੂਜੇ ਪਾਸੇ ਨੇੜੇ ਦੇ ਪਿੰਡਾਂ ਤੋਂ ਬਦਮਾਸ਼ਾਂ ਨੂੰ ਲਿਆਉਣ ਲਈ ਆਪਣੇ ਬੰਦੇ ਭੇਜ ਦਿੱਤੇ। ਇਸ ਤਰ੍ਹਾਂ ਇਹ ਖ਼ਬਰਾਂ ਨੇੜੇ ਦੇ ਪਿੰਡਾਂ ਵਿਚ ਵੀ ਪਹੁੰਚ ਗਈਆਂ। ਜਿੱਥੇ ਭਾੜੇ ਦੇ ਬਦਮਾਸ਼ ਮਹੰਤਾਂ ਦੀ ਸਹਾਇਤਾ ਲਈ ਆਉਂਦੇ, ਦੂਜੇ ਪਾਸੇ ਸਾਰਾ ਪਿੰਡ ਹੀ ਅਕਾਲੀਆਂ ਦੇ ਹੱਕ ਵਿਚ ਆਉਣਾ ਸ਼ੁਰੂ ਹੋ ਗਿਆ। ਸ਼ਾਮ ਤਕ ੬-੭ ਹਜ਼ਾਰ ਦੀ ਗਿਣਤੀ ਵਿਚ ਸੰਗਤ ਗੁਰਦੁਆਰਾ ਸਾਹਿਬ ਵਿਚ ਇਕੱਠੀ ਹੋ ਗਈ। ਦੀਵਾਨ ਸੱਜ ਗਿਆ। ਰਹਰਾਸਿ ਦੇ ਭੋਗ ਤੋਂ ਬਾਅਦ ਇਕ ਮਹੰਤ ਨੇ ਹੱਥਗੋਲਾ ਸੰਗਤ 'ਤੇ ਸੁੱਟ ਦਿੱਤਾ, ਜਿਸ ਨਾਲ ਭਾਰੀ ਧਮਾਕਾ ਹੋਇਆ। ਸੰਗਤ ਵਿਚ ਭਗਦੜ ਮੱਚ ਗਈ। ਬੁੰਗਿਆਂ 'ਤੇ ਬੈਠੇ ਮਹੰਤਾਂ ਨੇ ਸੰਗਤ ਵੱਲ ਇੱਟਾਂ ਚਲਾਉਣੀਆਂ ਸ਼ੁਰੂ ਕਰ ਦਿੱਤੀਆਂ। ਸ੍ਰੀ ਦਰਬਾਰ ਸਾਹਿਬ ਅੰਦਰ ਬੈਠੇ ਮਹੰਤਾਂ ਦੇ ਬੰਦਿਆਂ ਨੇ ਵੀ ਸੰਗਤ 'ਤੇ ਗੰਡਾਸਿਆਂ, ਛਵੀਆਂ ਨਾਲ ਹਮਲਾ ਕਰ ਦਿੱਤਾ। ਇਸ ਦੌਰਾਨ ੧੭ ਸਿੰਘ ਗੰਭੀਰ ਰੂਪ ਵਿਚ ਜ਼ਖ਼ਮੀ ਹੋ ਗਏ। ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਬਿਆਨ ਕਰਦੇ ਹਨ:

*ਓਪਰ ਏਸੇ ਰੌਲੇ ਵਿਚ ਫੜ ਛਵੀਆਂ ਝਟਾ ਪੱਟ ਬਦਮਾਸ਼ ਆ ਵਾਰ ਕਰਦੇ।*
*ਠਾਰਾਂ ਵੀਹਾਂ ਤਾਈਂ ਜ਼ਖਮੀ ਕਰ ਦਿੱਤਾ ਸ਼ੁਕਰ ਸ਼ੁਕਰ ਕਰਤਾਰ ਕਰਦੇ।*
*ਹੱਥ ਕਿਸੇ ਨੇ ਅੱਗੋਂ ਨ ਚੁਕਨਾ ਜੀ ਜੱਥੇਦਾਰ ਇਹ ਉੱਚੀ ਪੁਕਾਰ ਕਰਦੇ।*
*ਪੈ ਗਿਆ ਰੌਲਾ ਕਰਤਾਰ ਸਿੰਘ ਲੋਕ ਵੇਖਦੇ ਤੇ ਹਾ ਹਾ ਕਾਰ ਕਰਦੇ।*

ਪਿੰਡ ਵਸਾਊ ਕੋਟ ਦੇ ਭਾਈ ਹੁਕਮ ਸਿੰਘ ਤੇ ਪਿੰਡ ਅਲਾਦੀਨ ਦੇ ਭਾਈ ਹਜ਼ਾਰਾ ਸਿੰਘ ਸਖ਼ਤ ਫੱਟੜ ਹੋ ਗਏ। ਸ. ਬਲਵੰਤ ਸਿੰਘ ਦੀ ਬਾਂਹ 'ਤੇ ਗਹਿਰਾ ਟੱਕ ਲੱਗਿਆ। ਸੰਗਤ ਨੇ ਵੀ ਥੋੜ੍ਹਾ ਜਿਹਾ ਸੰਭਲ ਕੇ ਮੁਕਾਬਲਾ ਕਰਨਾ ਸ਼ੁਰੂ ਕਰ ਦਿੱਤਾ। ਮਹੰਤਾਂ ਦੇ ਬੰਦੇ ਭੱਜ ਗਏ। ਜਥੇ ਨੇ ਫੱਟੜਾਂ ਨੂੰ ਹਸਪਤਾਲ ਭਰਤੀ ਕਰਵਾਇਆ। ਰਾਤ ਸਮੇਂ ਹੀ ਨਗਰ ਦੀ ਇਕ ਬਜ਼ੁਰਗ ਮਾਈ ਨੇ ਸ੍ਰੀ ਦਰਬਾਰ ਸਾਹਿਬ ਦੀ ਸਾਫ-ਸਫਾਈ ਦੀ ਸੇਵਾ ਕੀਤੀ। ਅਫਸਰਾਂ ਨੇ ਜ਼ਖ਼ਮੀ ਸਿੰਘਾਂ ਨੂੰ ਮਹੰਤਾਂ ਉੱਪਰ ਮੁਕੱਦਮਾ ਦਰਜ ਕਰਵਾਉਣ ਲਈ ਜ਼ੋਰ ਪਾਇਆ। ਸਿੰਘਾਂ ਨੇ ਕਿਸੇ ਵੀ ਮਹੰਤ 'ਤੇ ਮੁਕੱਦਮਾ ਦਰਜ ਕਰਵਾਉਣ ਤੋਂ ਨਾਂਹ ਕਰ ਦਿੱਤੀ। ਸੰਗਤ ਨੇ ਮਹੰਤਾਂ ਨੂੰ ਫਿਟਕਾਰਾਂ ਪਾਉਣੀਆਂ ਸ਼ੁਰੂ ਕਰ ਦਿੱਤੀਆਂ। ਮਹੰਤ ਹਾਕਮਾਂ

ਦਾ ਰੁਖ਼ ਆਪਣੇ ਉਲਟ ਦੇਖ ਕੇ ਪ੍ਰੇਸ਼ਾਨ ਹੋ ਗਏ। ਮਹੰਤ ਹਰ ਪਾਸੇ ਤੋਂ ਆਪਣਾ ਸਹਿਯੋਗ ਗੁਆ ਬੈਠੇ ਸਨ। ਅੰਤ ਵਿਚ ਹਾਰ ਕੇ ਮਹੰਤਾਂ ਨੇ ਪੰਥ ਦੀ ਸ਼ਰਨ ਵਿਚ ਜਾ ਕੇ ਮੁਆਫੀ ਮੰਗਣ ਦੀ ਯੋਜਨਾ ਬਣਾਈ। ਭਾਈ ਹਜ਼ਾਰਾ ਸਿੰਘ ਤੇ ਭਾਈ ਹੁਕਮ ਸਿੰਘ ਜ਼ਖ਼ਮਾਂ ਦੀ ਤਾਬ ਨਾ ਝੱਲਦੇ ਹੋਏ ੪ ਫਰਵਰੀ ਵਾਲੇ ਦਿਨ ਸ਼ਹੀਦੀ ਪ੍ਰਾਪਤ ਕਰ ਗਏ। ਇਨ੍ਹਾਂ ਸ਼ਹੀਦਾਂ ਦੀਆਂ ਯਾਦਗਾਰਾਂ ਮੰਜੀ ਸਾਹਿਬ ਦੇ ਨੇੜੇ ਬਣਵਾਈਆਂ ਗਈਆਂ। ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਤਰਨਤਾਰਨ ਸਾਹਿਬ ਦੀ ਸੇਵਾ-ਸੰਭਾਲ ਪੰਥਕ ਹੱਥਾਂ ਵਿਚ ਆ ਗਈ। ਸ. ਬਲਵੰਤ ਸਿੰਘ ਚੱਕਰਵਾਲਾ ਕਾਫੀ ਸਮੇਂ ਬਾਅਦ ਠੀਕ ਹੋਇਆ। ਜਿਹੜੇ ਪਿੰਡਾਂ ਵਾਲਿਆਂ ਨੇ ਮਹੰਤਾਂ ਨਾਲ ਰਲ ਕੇ ਸਿੰਘਾਂ 'ਤੇ ਹਮਲਾ ਕੀਤਾ ਸੀ ਉਨ੍ਹਾਂ ਨੇ ਪੰਥ ਦੀ ਸ਼ਰਨ ਵਿਚ ਆ ਕੇ ਆਪਣੀ ਭੁੱਲ ਬਖਸ਼ਾ ਲਈ। ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਲਿਖਦੇ ਹਨ:

*ਮਾਦਾ ਪੈਦਾ ਕੁਰਬਾਨੀਆਂ ਫੇਰ ਹੋਯਾ ਪੰਥ ਆਣ ਹੋਯਾ ਹੁਸ਼ਯਾਰ ਵੀਰੋ।*
*ਜਿਨ੍ਹਾਂ ਪੇਂਡੂਆਂ ਆਣ ਕੇ ਜ਼ੁਲਮ ਕੀਤਾ, ਲਈ ਉਨ੍ਹਾਂ ਨੇ ਮੁਫਤ ਫਿਟਕਾਰ ਵੀਰੋ।*
*ਪੱਛੋ ਤਾਂ ਜੇ ਪੰਥ ਦੀ ਸ਼ਰਨ ਆ ਗਏ ਗੁਰੂ ਦੇ ਗਾ ਭਵਜਲੋਂ ਤਾਰ ਵੀਰੋ।*
*ਮੂੰਹ ਕਾਲਾ ਜਹਾਨ ਦੇ ਵਿਚ ਹੋਸੀ ਨਸ਼ਟ ਜਾਣਗੇ ਹੋ ਪਰਵਾਰ ਵੀਰੋ।*
*ਲਾਹਨਤ ਲਈ ਪੁਜਾਰੀਆਂ ਖੱਟ ਭਾਰੀ ਹਰਮੰਦਰ ਪੰਥ ਨੇ ਲਿਆ ਸੰਭਾਰ ਵੀਰੋ।*
*ਅੰਤ ਰਹਿ ਗਿਆ ਸੱਚ ਕਰਤਾਰ ਸਿੰਘਾ ਕੂੜ ਹੋ ਗਿਆ ਵਿੱਚੋਂ ਉਡਾਰ ਵੀਰੋ।*

ਸ੍ਰੋਤ ਪੁਸਤਕਾਂ:
੧. ਭਾਈ ਕਾਨ੍ਹ ਸਿੰਘ ਨਾਭਾ - *ਮਹਾਨ ਕੋਸ਼*।
੨. ਸ. ਰਛਪਾਲ ਸਿੰਘ - *ਪੰਜਾਬ ਕੋਸ਼*।
੩. ਡਾ. ਰਤਨ ਸਿੰਘ (ਜੱਗੀ) - *ਸਿੱਖ ਪੰਥ ਵਿਸ਼ਵਕੋਸ਼*
੪. ਸ. ਨਰੈਣ ਸਿੰਘ ਐਮ.ਏ. - *ਅਕਾਲੀ ਮੋਰਚੇ ਤੇ ਝੱਬਰ*
੫. ਸ. ਕਿਰਪਾਲ ਸਿੰਘ ਚੰਦਨ - *ਸਿੱਖਾਂ ਦੀ ਸੰਖੇਪ ਗਾਥਾ*
੬. ਗਿਆਨੀ ਕਰਤਾਰ ਸਿੰਘ ਕਲਾਸਵਾਲੀਆ - *ਅਕਾਲੀ ਲਹਿਰਾਂ ਨੰ: ੧*
੭. ਡਾ. ਹਰਿੰਦਰ ਸਿੰਘ - *ਤਰਨਤਾਰਨ : ਇਕ ਸਰਵੇਖਣ*

■

## ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿਖੇ ਅੰਮ੍ਰਿਤ-ਸੰਚਾਰ

ਭਾਈ ਗੁਰਤੇਜ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੧੦ ਮਈ, ੨੦੧੮ ਨੂੰ ਪਿੰਡ ਮੱਟਰਾ, ਸਾਹਿਬਜ਼ਾਦਾ ਅਜੀਤ ਸਿੰਘ ਨਗਰ (ਮੋਹਾਲੀ) ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੩੪ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ।

# ਪ੍ਰੋ. ਮੋਹਨ ਸਿੰਘ ਦੀ ਕਵਿਤਾ 'ਸਿੱਖੀ': ਉਸਤਤ ਤੋਂ ਚਿੰਤਾ ਦਾ ਸਫ਼ਰ

*-ਡਾ. ਮਹਿਲ ਸਿੰਘ**

ਇਹ ਕਵਿਤਾ ਮੋਹਨ ਸਿੰਘ ਦੇ ਪਹਿਲੇ ਕਾਵਿ-ਸੰਗ੍ਰਹਿ ਸਾਵੇ ਪੱਤਰ (੧੯੩੬ ਈ.) ਵਿਚ ਦਰਜ ਹੈ। ਇਸ ਕਾਵਿ-ਪੁਸਤਕ ਦੀਆਂ ਆਪਣੇ ਸਮਿਆਂ ਵਿਚ ਪੰਜਾਹ ਹਜ਼ਾਰ ਕਾਪੀਆਂ ਵਿਕੀਆਂ ਸਨ। ਇਸ ਤੋਂ ਮੋਹਨ ਸਿੰਘ ਦੀ ਇਕ ਕਵੀ ਵਜੋਂ ਲੋਕ-ਪ੍ਰਿਯਤਾ ਦਾ ਸਹਿਜੇ ਹੀ ਅਨੁਮਾਨ ਲਾਇਆ ਜਾ ਸਕਦਾ ਹੈ। ਮੋਹਨ ਸਿੰਘ ਨੂੰ ਵੀਹਵੀਂ ਸਦੀ ਦੇ 'ਸਾਵੇ ਪੱਤਰ' ਵਾਲਾ 'ਯੁੱਗ ਕਵੀ' ਹੋਣ ਦਾ ਮਾਣ ਹਾਸਲ ਹੈ। ਭਾਈ ਵੀਰ ਸਿੰਘ ਤੋਂ ਬਾਅਦ ਮੋਹਨ ਸਿੰਘ ਸਭ ਤੋਂ ਵੱਧ ਪ੍ਰਸਿੱਧੀ ਹਾਸਿਲ ਕਰਨ ਵਾਲਾ ਕਵੀ ਹੈ। ਮੋਹਨ ਸਿੰਘ ਨੂੰ ਜ਼ਿਆਦਾਤਰ ਰੁਮਾਂਟਿਕ ਭਾਵਾਂ ਵਾਲੇ ਜਾਂ ਰੁਮਾਂਟਿਕ ਪ੍ਰਗਤੀਵਾਦੀ ਕਵੀ ਵਜੋਂ ਹੀ ਜਾਣਿਆ ਗਿਆ ਹੈ। ਨਿਰਸੰਦੇਹ ਮੋਹਨ ਸਿੰਘ ਅਜਿਹਾ ਕਵੀ ਸੀ। ਪਰ ਉਹ ਇਸ ਤੋਂ ਵੱਧ ਜਾਂ ਵੱਖਰਾ ਵੀ ਸੀ। ਉਸ ਦੀ ਕਵਿਤਾ 'ਸਿੱਖੀ' ਅਜਿਹੀ ਪ੍ਰਤੀਨਿਧ ਮਿਸਾਲ ਹੈ। ਮੋਹਨ ਸਿੰਘ ਨੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਪੰਜ ਸੌ ਸਾਲਾਂ (੧੯੬੯ ਈ.) ਦੇ ਆਗਮਨ-ਪੁਰਬ ਨੂੰ ਸਮਰਪਿਤ ਮਹਾਂ-ਕਾਵਿ 'ਨਨਕਾਇਣ' ਵੀ ਲਿਖਿਆ ਸੀ। ਇਸ ਮਹਾਂ-ਕਾਵਿ ਦਾ ਆਪਣਾ ਵਿਸ਼ੇਸ਼ ਵਜ਼ਨ ਤੇ ਮਹੱਤਵ ਹੈ, ਪਰ ਸਾਡਾ ਵਿਸ਼ਲੇਸ਼ਣ ਇੱਥੇ ਕੇਵਲ 'ਸਿੱਖੀ' ਕਵਿਤਾ ਤਕ ਹੀ ਸੀਮਿਤ ਰਹੇਗਾ।

ਆਮ ਕਰਕੇ ਕਵਿਤਾ ਜਜ਼ਬੇ ਜਾਂ ਵਲਵਲੇ ਦਾ ਪ੍ਰਗਟਾਅ ਮੰਨੀ ਜਾਂਦੀ ਹੈ। ਜਜ਼ਬੇ/ਭਾਵ ਜਾਂ ਭਾਵਨਾਵਾਂ ਮਨੁੱਖੀ ਮਨ ਦਾ ਕੁਦਰਤੀ ਤੇ ਅਨਿਵਾਰੀ ਗੁਣ ਹਨ। ਅਕਸਰ ਹੀ ਕਾਵਿ ਅਜਿਹੀ ਵਿਸ਼ੇਸ਼ਤਾ ਨਾਲ ਬੱਝਾ ਹੁੰਦਾ ਹੈ, ਪਰ ਕਵਿਤਾ ਵਿਚ ਖ਼ਿਆਲ ਦਾ ਵੀ ਆਪਣਾ ਮਹੱਤਵ ਹੈ। ਖ਼ਿਆਲ ਵਿਚਾਰ ਵੀ ਹੋ ਸਕਦਾ ਹੈ, ਵਿਚਾਰਧਾਰਾ ਵੀ ਤੇ ਕਿਸੇ ਫ਼ਲਸਫ਼ੇ ਦੀ ਧੁਨੀ ਵੀ। ਮੋਹਨ ਸਿੰਘ 'ਸਿੱਖੀ' ਕਵਿਤਾ ਵਿਚ ਭਾਵ ਨੂੰ ਅੱਗੇ ਡੂੰਘੇ ਖ਼ਿਆਲ ਵਿਚ ਰੂਪਾਂਤਰਣ ਕਰਦਾ ਹੈ, ਜੋ ਅੱਗੇ ਕਈ ਦਿਸ਼ਾਵਾਂ ਵੱਲ ਫੈਲਦਾ ਹੈ। ਕਵੀ ਨੇ ਆਪਣੇ ਖ਼ਿਆਲ ਨੂੰ ਘਟਨਾਵਾਂ ਦੇ ਦ੍ਰਿਸ਼ ਵਰਣਨ ਰਾਹੀਂ ਪੇਸ਼ ਕੀਤਾ ਹੈ। ਇਸ ਨਾਲ ਖਿਆਲ ਅੱਗੇ ਬਿਰਤਾਂਤ ਦਾ ਰੂਪ ਵੀ ਧਾਰਦਾ ਹੈ। ਇਸ ਕਵਿਤਾ ਵਿਚ ਤੁਕਾਂਤ-ਮੇਲ ਦੀ ਥਾਂ ਤੁਕਾਂਤ ਲੈਅ ਦਾ ਭੁਲਾਵਾ (ਭਰਮ) ਉਪਜਦਾ ਹੈ। ਇਸ ਸੰਬੰਧੀ ਉਚੇਚੀ ਵਿਉਂਤਬੰਦੀ ਤਾਂ ਨਹੀਂ ਹੈ, ਪਰ ਸਹਿਜਭਾਵੀ ਬੰਧੇਜ਼ ਦਾ ਪ੍ਰਭਾਵ ਅਵੱਸ਼ ਹੈ। ਕਾਵਿ-ਸ਼ਬਦਾਂ ਵਿਚ ਸਰਲ, ਤਰਲ ਤੇ ਰੂਮਾਨੀ ਲੈਅ ਵੀ ਹੈ ਤੇ ਭਾਵ-ਪੂਰਤ ਵਿਚਾਰ ਵੀ। ਕਵੀ ਨੇ ਸਿੱਖੀ ਦੀ ਕਈ ਪਾਸਿਆਂ ਤੋਂ ਉਸਤਤ ਕੀਤੀ ਹੈ। ਅਜਿਹੀ ਜਾਣਕਾਰੀ ਤੇ ਸਮਝ ਕਵਿਤਾ ਦੀ ਸਮੁੱਚੀ ਪੜ੍ਹਤ ਤੋਂ

*ਪ੍ਰਿੰਸੀਪਲ, ਖ਼ਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ: +੯੧੯੮੭੨੨-੬੬੬੬੭

ਭਲੀ-ਭਾਂਤ ਹਾਸਲ ਹੁੰਦੀ ਹੈ।

'ਸਿੱਖੀ' ਕਵਿਤਾ ਵਿਚ ਸਿੱਖ ਇਤਿਹਾਸ ਵੀ ਹੈ, ਸਿੱਖ ਚਰਿੱਤਰ ਤੇ ਵਿਹਾਰ ਵੀ। ਇਸ ਵਿਚ ਸਿੱਖ ਨਾਇਕਾਂ ਦੀ ਸਿਫ਼ਤ-ਸਲਾਹੁਤ ਹੈ। ਪਰ ਕਵੀ ਦਾ ਨਜ਼ਰੀਆ ਅਜਿਹੀ ਉਸਤਤ ਤੋਂ ਪਾਰ ਵੀ ਹੈ। ਉਹ ਆਪਣੇ ਵੇਲੇ ਦੀ ਫ਼ਿਕਰਮੰਦੀ ਵੀ ਜ਼ਾਹਿਰ ਕਰਦਾ ਹੈ। ਕਵਿਤਾ ਦਾ ਅਰੰਭ ਸਵਾਲ ਨਾਲ ਹੁੰਦਾ ਹੈ। ਸਾਹਿਤ ਉਂਞ ਵੀ ਜਵਾਬਾਂ ਨਹੀਂ, ਸਵਾਲਾਂ ਦੀ ਭਾਸ਼ਾ ਹੈ। ਅਰਥਾਤ 'ਉਹ ਕਿਹੜਾ ਬੂਟਾ ਏ'?[੧] ਇਹ ਬੂਟਾ ਤਾਂ ਸਿੱਖੀ ਦਾ ਲਖਸ਼ਣਾ ਰੂਪ ਨਾਮ ਹੈ। ਕਵੀ ਇਸ ਨੂੰ ਰਮਜ਼ ਤੇ ਰਹੱਸ ਵਿਚ ਪੇਸ਼ ਕਰਦਾ ਹੈ। ਕਾਵਿ-ਭਾਸ਼ਾ ਬਾਕੀ ਸਾਹਿਤ ਰੂਪਾਂ ਨਾਲੋਂ ਵਧੇਰੇ ਹੀ ਲਖਸ਼ਣਾ ਰੂਪੀ (ਬਹੁ-ਅਰਥੀ) ਹੁੰਦੀ ਹੈ। ਅਜਿਹੀ ਭਾਸ਼ਾ ਦੀ ਚਤੁਰਾਈ ਭਰਪੂਰ ਢੁੱਕਵੀਂ ਵਰਤੋਂ ਹੀ ਕਵਿਤਾ ਦੀ ਜਾਦੂਗਰੀ ਬਣਦੀ ਹੈ। ਕਵੀ ਨੂੰ ਸ਼ਬਦਾਂ ਦੀ ਕਾਵਿਕ ਰਵਾਨਗੀ, ਲੈਅ ਤੇ ਸੁਰ ਉੱਤੇ ਪੂਰੀ ਮੁਹਾਰਤ ਹਾਸਲ ਹੈ। ਮੋਹਨ ਸਿੰਘ ਪ੍ਰੋਫ਼ੈਸਰ ਮੋਹਨ ਸਿੰਘ ਵੀ ਸੀ। ਉਹ ਅਰਬੀ-ਫ਼ਾਰਸੀ ਦਾ ਵਿਦਵਾਨ ਸੀ ਤੇ ਨਾਲ ਉਹ ਅੰਗਰੇਜ਼ੀ ਸਾਹਿਤ ਦਾ ਗਿਆਤਾ ਵੀ ਸੀ। ਉਹ ਉੱਚ-ਸਿੱਖਿਆ ਦੀ ਧਰੋਹਰ ਵਜੋਂ ਜਾਣੇ ਜਾਂਦੇ ਇਤਿਹਾਸਿਕ ਖ਼ਾਲਸਾ ਕਾਲਜ (ਸ੍ਰੀ ਅੰਮ੍ਰਿਤਸਰ) ਵਿਚ ਅਧਿਆਪਕ (ਪ੍ਰੋਫ਼ੈਸਰ) ਸੀ। ਉਸ ਨੂੰ ਆਪਣੇ ਸਾਹਿਤਕ ਪਿਛੋਕੜ ਅਤੇ ਪੱਛਮੀ ਕਾਵਿ ਦੀ ਮੁਕੰਮਲ ਸੋਝੀ ਸੀ। ਇਸ ਕਰਕੇ ਉਹ ਕਵਿਤਾ ਨੂੰ ਪੱਕੇ ਪੈਰੀਂ ਹੱਥ ਪਾਉਂਦਾ ਹੈ। ਕਵੀ ਨੇ ਸਵਾਲੀਆ ਅੰਦਾਜ਼ ਤੋਂ ਅਰੰਭ ਹੋ ਕੇ ਸਿੱਖਾਂ ਦੇ ਇਤਿਹਾਸਿਕ ਚਰਿੱਤਰ ਨੂੰ ਪੇਸ਼ ਕੀਤਾ ਹੈ। ਇਸ ਵਿੱਚੋਂ ਸਿੱਖੀ ਦਾ ਕੁਰਬਾਨੀਆਂ-ਭਰਪੂਰ ਇਤਿਹਾਸ ਝਲਕਦਾ ਹੈ। ਇਸ ਇਤਿਹਾਸ ਦਾ ਸਮਾਂ ਮਗਰਲਾ ਮੁਗ਼ਲ ਕਾਲ ਹੈ। ਇਹ ਹਕੂਮਤ ਦੇ ਜ਼ੁਲਮੀਂ ਜ਼ੋਰ ਦਾ ਸਮਾਂ ਹੈ। ਪਰ ਸਿੱਖੀ ਹਰ ਥਾਂ ਪਲਣ ਤੇ ਪਸਰਨ ਦੀ ਸਮਰੱਥਾ ਰੱਖਦੀ ਹੈ। ਇਹ 'ਆਰੇ ਦੇ ਦੰਦਿਆਂ'[੨] ਉੱਤੇ ਵੀ ਮੁਸਕਰਾਉਂਦੀ ਹੈ। ਇਹ ਵੇਰਵਾ ਭਾਈ ਮਤੀ ਦਾਸ ਦੀ ਸ਼ਹੀਦੀ ਨੂੰ ਸਮਰਪਿਤ ਹੈ। ਇਹ 'ਰੰਬੀਆਂ ਦੀਆਂ ਧਾਰਾਂ'[੩] ਨਾਲ ਖੋਪਰੀ ਲੁਹਾ ਲੈਣ ਦੇ ਸਮਰੱਥ ਵੀ ਹੈ। ਇਹ ਭਾਈ ਤਾਰੂ ਸਿੰਘ ਦੀ ਸ਼ਹੀਦੀ ਦੇ ਸੱਚ ਦਾ ਪ੍ਰਸੰਗ ਹੈ। 'ਖ਼ੈਬਰ ਦਿਆਂ ਦੱਰਿਆ'[੪] ਵਿਚ ਵੀ ਦੇਸ਼ ਪਿਆਰ ਦੀ ਭਾਵਨਾ ਅਤੇ ਸਿਰੜ ਦਾ ਮਹਾਤਮ ਹੈ। ਸਿੱਖ ਜਰਨੈਲ ਸਰਦਾਰ ਹਰੀ ਸਿੰਘ ਨਲੂਆ ਦੱਰਾ ਖ਼ੈਬਰ ਦੀਆਂ ਪਹਾੜੀਆਂ ਉੱਤੇ ਸਥਿਤ ਕਿਲ੍ਹੇ ਨੂੰ ਘੇਰ ਲੈਂਦਾ ਹੈ, ਪਰ ਕਿਲ੍ਹੇ ਦੇ ਰਾਹ ਦੀ ਕੋਈ ਖ਼ਬਰਸਾਰ ਨਹੀਂ ਸੀ। ਇਹ ਕਿਲ੍ਹਾ ਸਰਦਾਰ ਖਾਨ ਜਮਾਨ ਪਠਾਣ ਦਾ ਸੀ। ਇਕ ਬਜ਼ੁਰਗ ਆਪਣੇ ਪੁੱਤਰ ਦੀ ਕੁਰਬਾਨੀ ਤਾਂ ਦੇ ਦਿੰਦਾ ਹੈ, ਪਰ ਸਿੱਖ ਜਰਨੈਲ ਨੂੰ ਕਿਲ੍ਹੇ ਦਾ ਰਸਤਾ ਦੱਸਣ ਤੋਂ ਇਨਕਾਰ ਕਰ ਦਿੰਦਾ ਹੈ। ਇਹ ਦੂਸਰੀ (ਵਿਰੋਧੀ) ਧਿਰ ਦੀ ਆਪਣੇ ਦੇਸ਼ ਪਿਆਰ ਦੀ ਕੁਰਬਾਨੀ ਭਾਵਨਾ ਹੈ। ਕਵੀ ਸਾਵੇ-ਤੋਲ ਵਜੋਂ ਦ੍ਰਿਸ਼-ਚਿਤਰਣ ਪੇਸ਼ ਕਰਦਾ ਹੈ। ਅਜਿਹੀ ਸਥਿਤੀ ਵਿਚ ਵੀ ਸਰਦਾਰ ਨਲੂਆ ਅਜਿਹੇ ਖ਼ਤਰਨਾਕ ਇਲਾਕਿਆਂ ਵਿਚ ਸਿੱਖੀ ਦੀ ਜਿੱਤ ਦਾ ਪਰਚਮ ਲਹਿਰਾਉਂਦੇ ਹਨ, ਕਿਉਂਕਿ ਸਿੱਖ ਜਰਨੈਲਾਂ ਦੇ ਸਿਰੜ ਦਾ ਆਪਣਾ ਤੇਜ-ਤਪ ਹੈ। 'ਸਰਸਾ ਦੀਆਂ ਲਹਿਰਾਂ'[੫] ਦਸਵੇਂ ਗੁਰੂ ਸਾਹਿਬ ਦੇ ਪਰਵਾਰ ਵਿਛੋੜੇ ਦੀਆਂ ਯਾਦਾਂ ਹਨ। ਅਜਿਹੀ ਔਖੀ ਸਥਿਤੀ ਵਿਚ ਵੀ 'ਸਤਲੁਜ ਦੇ ਕੰਢੇ'[੬]

ਸਾਹਿਤ ਤੇ ਬਾਣੀ ਰਚਣ ਦਾ ਸਾਹਿਤ ਆਧਾਰ ਬਣਦੇ ਹਨ। ਸਰਦਾਰ ਭਗਤ ਸਿੰਘ ਵਰਗਿਆਂ ਦੀ ਸ਼ਹੀਦੀ ਵੀ ਸਤਲੁਜ ਦੇ ਕੰਢੇ ਨੂੰ ਯਾਦ ਕਰਾਉਂਦੀ ਹੈ। ਸਤਲੁਜ ਦਾ ਵਗਦਾ ਪਾਣੀ ਸਦਾ ਚੱਲਦੇ ਤੇ ਅੱਗੇ ਵੱਧਦੇ ਜੀਵਨ ਦਾ ਅਨੰਤ ਵਰਤਾਰਾ ਹੈ। 'ਲੱਖੀ ਦੇ ਜੰਗਲ'[੭] ਫਿਰੋਜ਼ਪੁਰ ਤੋਂ ਬਠਿੰਡੇ ਦਰਮਿਆਨ ਦਾ ਮਾਲਵਾ ਖਿੱਤਾ ਹੈ। ਇਹ ਇੱਕ ਲੱਖ ਦਰੱਖ਼ਤਾਂ ਦਾ ਜੰਗਲ ਹੈ, ਨਾਲ ਲੱਖਾਂ ਦਾ ਬੇਸ਼ਕੀਮਤੀ ਵਣ ਵੀ ਹੈ। ਇਹ ਜੰਗਾਂ-ਯੁੱਧਾਂ ਦੀ ਲੁਕਣਗਾਹ ਹੈ, ਨਾਲ ਇਹ ਕੁਝ ਕਰਨ ਦੀ ਪ੍ਰੇਰਣਾ ਦਾ ਕੁਦਰਤੀ ਜਲੌਅ ਵੀ ਹੈ। ਅੱਗੇ ਕਵਿਤਾ ਵਿਚ ਮਾਛੀਵਾੜੇ ਦੀਆਂ 'ਰੌੜਾਂ ਅਤੇ ਰਕੜਾਂ'[੮] ਦਾ ਜ਼ਿਕਰ ਹੈ। ਇਹ ਗੁਰੂ ਸਾਹਿਬ ਲਈ ਯੁੱਧ ਖੇਤਰ ਵੀ ਹੈ ਤੇ ਰਚਨਾ-ਖੇਤਰ ਵੀ। ਕਿਤੇ ਤਲਵਾਰ ਦੀ ਚਮਕ ਦਾ ਪ੍ਰਸੰਗ ਹੈ ਤੇ ਕਿਤੇ ਕਲਮ ਦੀ ਤਾਕਤ ਦਾ। ਇੱਥੇ ਹੀ ਗੁਰੂ ਸਾਹਿਬ ਵੱਲੋਂ *ਹਾਲ ਮੁਰੀਦਾ ਦਾ ਕਹਿਣਾ* ਸ਼ਬਦ ਦਾ ਉਚਾਰਨ ਕੀਤਾ ਜਾਂਦਾ ਹੈ। 'ਸਰਹੰਦ ਦੀਆਂ ਨੀਹਾਂ'[੯] ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਘਟਨਾ-ਸਥੱਲ ਹਨ। ਕਵੀ ਨੇ ਆਪਣੀ ਕਵਿਤਾ ਵਿਚ ਸਿੱਖੀ ਨੂੰ ਪੇਸ਼ ਆਏ ਔਝੜ ਤੇ ਔਕੜ ਰਾਹ ਤੋਂ ਜਾਣੂ ਕਰਵਾਇਆ ਹੈ। ਇਨ੍ਹਾਂ ਮੁਸ਼ਕਲਾਂ ਦੌਰਾਨ ਵੀ ਸਿੱਖੀ ਦੇ ਵਡੱਪਣ ਦਾ ਜਲੌਅ ਬਣਦਾ ਹੈ। ਇਹ ਹਰ ਵਿਰੋਧ ਤੇ ਤਸ਼ੱਦਦ ਵਿਚ ਵਿਕਾਸ ਤੇ ਵਿਗਾਸ ਕਰਦੀ ਹੈ। 'ਵਿਕਾਸ' ਆਮ ਕਰਕੇ ਬਾਹਰੀ ਜਾਂ ਗਿਣਨਾਤਮਕ ਰੂਪ ਦੀ ਪਰਤ ਹੁੰਦਾ ਹੈ, ਪਰ 'ਵਿਗਾਸ' ਅੰਦਰਲੇ ਆਤਮ ਬਲ ਤੇ ਮਾਨਵੀਂ ਮੁੱਲਾਂ ਦੇ ਨਿਖ਼ਾਰ ਦਾ ਸੰਕਲਪ ਹੈ। ਇਹ *ਨਾਨਕ ਭਗਤਾ ਸਦਾ ਵਿਗਾਸੁ* ਦੇ ਸੁਨੇਹੇ ਵਾਂਗ ਹੈ। ਸਿੱਖੀ ਦਾ ਬੂਟਾ ਵਿਰੋਧੀਆਂ ਵੱਲੋਂ ਛਾਂਗੇ ਜਾਣ ਨਾਲ ਹੋਰ ਪਲਰਦਾ ਅਤੇ ਪਸਰਦਾ ਹੈ। 'ਸਰਹੰਦ ਦੀਆਂ ਨੀਹਾਂ' ਜ਼ੁਲਮੀਂ ਰਾਜ ਦਾ ਪ੍ਰਗਟਾਅ ਵੀ ਹਨ ਤੇ ਫਿਰ ਰਾਜ ਦੇ ਢਹਿ-ਢੇਰੀ ਹੋ ਜਾਣ ਦਾ ਸਬੱਬ ਵੀ। ਸਿੱਖਾਂ ਦੇ ਜਾਂਬਾਜ਼ ਜਰਨੈਲਾਂ ਨੇ ਹਕੂਮਤ ਦੇ ਜ਼ੁਲਮੀ ਖਰਾਸ ਪੁੱਟ ਸੁੱਟੇ ਸਨ। ਬਾਬਾ ਬੰਦਾ ਸਿੰਘ ਬਹਾਦਰ ਨੇ ਸਰਹੰਦ ਦੀ ਇੱਟ ਨਾਲ ਇੱਟ ਖੜਕਾ ਦਿੱਤੀ ਸੀ। ਕਵੀ ਨੇ ਅਰੰਭਲੇ ਪੈਰ੍ਹੇ ਵਿਚ ਸਿੱਖ ਇਤਿਹਾਸ ਦੀਆਂ ਸ਼ਹੀਦੀਆਂ ਦੀ ਇਤਿਹਾਸਿਕ ਇਬਾਦਤ ਪੇਸ਼ ਕੀਤੀ ਹੈ। ਸਿੱਖੀ ਦੀ ਬੂਟੇ ਜਾਂ ਰੁੱਖ ਦੇ ਬਿੰਬ ਨਾਲ ਤੁਲਨਾ ਆਪਣੇ-ਆਪ ਵਿਚ ਹੀ ਇਕ ਮਹੱਤਵਪੂਰਨ ਕਾਵਿਕ ਤੇ ਮਾਨਵੀਂ ਸੰਕਲਪ ਹੈ। ਦਰੱਖ਼ਤ ਛਾਂ ਵੀ ਦੇਂਦਾ ਹੈ ਤੇ ਫਲ ਵੀ। ਇਹ ਵਾਤਾਵਰਨ ਵਿਚ ਠੰਡਕ ਵੀ ਪੈਦਾ ਕਰਦਾ ਹੈ। ਦਰੱਖ਼ਤ ਸਾਡਾ ਪ੍ਰਾਣਧਾਰੀ ਆਧਾਰ ਵੀ ਹਨ ਤੇ ਜੀਆ-ਦਾਨ ਵੀ। ਇਹ ਆਪ ਬਲ਼ ਕੇ ਹੋਰਨਾਂ ਦਾ ਚੁੱਲ੍ਹਾ ਬਾਲਦੇ ਹਨ। ਇਸ ਬਿੰਬ ਵਿਚ ਬਹੁਤ ਵੱਡੀ ਸਿਰਜਣਾ ਸ਼ਕਤੀ ਹੈ। ਕਵੀ ਨੇ ਕਵਿਤਾ ਦੇ ਪਹਿਲੇ ਪੈਰ੍ਹੇ ਵਿਚ ਜ਼ੁਲਮ ਸਹਿ ਜਾਣ ਦੀ ਸਮਰੱਥਾ ਤੇ ਸੰਜਮ ਨੂੰ ਪ੍ਰਗਟਾਇਆ ਹੈ। ਕੁਰਬਾਨੀ ਭਰਪੂਰ ਸਹਿਣਸ਼ੀਲਤਾ ਦੇ ਤੱਥ ਤੇ ਸੱਚ ਪੇਸ਼ ਕੀਤੇ ਹਨ। ਪ੍ਰੋ. ਮੋਹਨ ਸਿੰਘ ਦੀ ਲੇਖਣੀ ਸਮੇਂ ਧਾਰਮਿਕ ਸੰਕੀਰਣਤਾ ਪਿੱਛੇ ਪੈ ਰਹੀ ਸੀ। ਸਰਬ-ਸਾਂਝੀ ਪੰਜਾਬੀਅਤ ਦਾ ਜਜ਼ਬਾ ਅੱਗੇ ਵੱਧ ਰਿਹਾ ਸੀ। ਪ੍ਰੋ. ਮੋਹਨ ਸਿੰਘ (ਜਨਮ ੧੯੦੫) ਨੇ ਵੀਹਵੀਂ ਸਦੀ ਦੇ ਤੀਸਰੇ ਦਹਾਕੇ ਤੋਂ ਲਿਖਣਾ ਅਰੰਭ ਕੀਤਾ ਸੀ। ਇਸ ਸਮੇਂ ਅਸੀਂ ਤਬਦੀਲੀ ਦੇ ਦੌਰ ਵਿੱਚੋਂ ਲੰਘ ਰਹੇ ਸੀ। ਮੱਧਕਾਲ ਬੀਤ ਚੁੱਕਾ ਸੀ। ਆਧੁਨਿਕ ਕਾਲ ਦੇ ਨਵੇਂ ਜਲਵੇ ਸਾਹਮਣੇ ਆ ਰਹੇ ਸਨ। ਮੱਧਕਾਲੀ

ਸਰੋਕਾਰਾਂ ਦੇ ਨਾਲ-ਨਾਲ ਨਵੇਂ ਯੁੱਗ ਦੇ ਸਰੋਕਾਰ ਅੰਗੜਾਈ ਲੈ ਰਹੇ ਸਨ। ਅਜਿਹੇ ਸਮੇਂ ਪ੍ਰੋ. ਮੋਹਨ ਸਿੰਘ ਮਾਨਵਤਾ ਤੇ ਇਨਸਾਫ਼ ਲਈ ਲੜਨ ਵਾਲੀ ਸਿੱਖ ਕੌਮ ਦੇ ਇਤਿਹਾਸ ਨੂੰ ਅਜ਼ਾਦੀ ਸੰਘਰਸ਼ ਦੇ ਠੁੰਮਣੇ ਵਜੋਂ ਵਰਤਦਾ ਹੈ, ਕਿਉਂਕਿ ਉਸ ਸਮੇਂ ਦੀ ਸਿੱਖ ਲੋਕਾਈ ਹੋਰਨਾਂ ਕੌਮਾਂ ਤੋਂ ਅੱਗੇ ਹੋ ਕੇ ਸੁਤੰਤਰਤਾ ਸੰਗਰਾਮ ਵਿਚ ਆਪਣਾ ਵੱਧ-ਚੜ੍ਹ ਕੇ ਯੋਗਦਾਨ ਪਾ ਰਹੀ ਸੀ। ਅਜਿਹੇ ਸਮੇਂ ਸਿੱਖੀ ਦੇ ਅਜਿਹੇ ਉਸਤਤੀ ਪ੍ਰਚਾਰ ਦਾ ਵੱਡਾ ਮਹੱਤਵ ਬਣਦਾ ਹੈ।

ਕਵਿਤਾ ਦਾ ਦੂਸਰਾ ਪੈਰ੍ਹਾ ਵੀ 'ਸਿੱਖੀ' ਦੇ ਬੂਟੇ ਸੰਬੰਧੀ ਹੈ। ਪਰ ਇਸ ਵਿਚ ਇਤਿਹਾਸ ਦੀ ਥਾਂ ਸਿੱਖ ਸਿਧਾਂਤ ਦਾ ਦਰਸ਼ਨ ਵਧੇਰੇ ਹੈ। ਸਿੱਖੀ ਪਰੰਪਰਾ ਦੇ ਲੋਹ-ਲੰਗਰ ਲੋੜਵੰਦਾਂ ਅਤੇ 'ਭੁੱਖਿਆਂ-ਤਿਹਾਇਆਂ'[੧੦] ਲਈ ਹਨ। ਸਿੱਖੀ ਹਰੇਕ ਨੂੰ ਆਪਣੇ ਕਲਾਵੇ ਦੀ ਛਾਂ ਵਿਚ ਢਾਰਸ ਦਿੰਦੀ ਹੈ। ਇਹ ਸ਼ਰਨ ਆਇਆਂ ਲਈ ਓਟ-ਆਸਰਾ ਹੈ। ਰਬਾਬ ਦੀ ਸੁਰ ਨਾਲ ਉਪਜਿਆ ਸ਼ਬਦ-ਸੰਸਾਰ ਸਿੱਖੀ ਦੀ ਜਨਮ-ਭੂਮੀ ਹੈ। ਇਸ ਜਨਮ-ਭੂਮੀ ਦੇ ਰੱਖਿਅਕ ਪੈਂਤੜੇ ਵਜੋਂ ਤਲਵਾਰ ਕਰਮ-ਭੂਮੀ ਹੈ। ਦੋਨਾਂ ਵਿਚ ਪਹਿਲ ਦੇ ਦੂਜ ਦਾ ਨਿਖੇੜਾ ਹੈ। ਪਰ ਦੋਨੋਂ ਹੀ (ਸ਼ਾਸਤਰ ਤੇ ਸ਼ਸਤਰ) ਸਿੱਖੀ ਦਾ ਅਨਿੱਖੜ੍ਹ ਅੰਗ ਹਨ। ਕਵੀ ਅਨੁਸਾਰ ਸਿੱਖੀ 'ਅਹਿਮਦ ਸ਼ਾਹ ਅਬਦਾਲੀ'[੧੧] ਦੇ ਲੋਟੂ ਹਮਲਿਆਂ ਰੂਪੀ ਝੱਖੜ ਵਿਰੁੱਧ ਡਟ ਖਲੋਂਦੀ ਹੈ। ਇਹ 'ਨਾਦਰ ਸ਼ਾਹ'[੧੨] ਵਰਗੇ ਧਾੜਵੀ ਦੀ ਹਮਲਾਵਰ ਨੀਤੀ ਨੂੰ ਠੱਲ੍ਹ ਪਾਉਂਦੀ ਹੈ। ਇਸ ਵਿਚ ਸਹਿਣ ਅਤੇ ਠੱਲ ਪਾਉਣ ਦੇ ਦੋਨੋਂ ਪਹਿਲੂ ਸੁਭਾਇਮਾਨ ਹਨ। ਸਿੱਖੀ ਇਸਤਰੀ ਦਾ ਰੱਖਿਅਕ ਮੋਰਚਾ ਹੈ। ਇਸਤਰੀ ਮਾਸੂਮ ਲੋਕਾਈ ਦਾ ਚਿੰਨ੍ਹ ਹੈ। ਇਸ ਦੀ ਤਸ਼ਬੀਹ ਕਵੀ ਨੇ 'ਮਾਸੂਮ ਗੁਟਾਰਾਂ', ਬੇਦੋਸ਼ੀਆਂ ਚਿੜੀਆਂ' 'ਘੁੱਗੀਆਂ' ਤੇ 'ਕੂੰਜਾਂ'[੧੩] ਨਾਲ ਕੀਤੀ ਹੈ। ਇਤਿਹਾਸ ਗਵਾਹ ਹੈ ਕਿ ਸਿੱਖ ਇਸਤਰੀਆਂ ਤੋਂ ਮੁਗ਼ਲ ਹਕੂਮਤ ਨੇ 'ਸਵਾ-ਸਵਾ ਮਣ' ਦੇ ਪੀਹਣ ਪਿਸਾਏ ਸਨ। ਇਸਤਰੀਆਂ ਨੇ ਬੱਚਿਆਂ ਦੇ ਟੋਟੇ ਝੋਲੀਆਂ ਵਿਚ ਵੀ ਪਵਾਏ ਸਨ। ਇਨ੍ਹਾਂ ਦੇ ਬਾਲਾਂ ਦੇ ਸਿਰ ਨੇਜ਼ਿਆਂ ਉੱਤੇ ਟੰਗੇ ਗਏ ਸਨ। ਸਿੱਖੀ ਅਜਿਹੀ ਜ਼ੁਲਮੀ ਸਥਿਤੀ ਦੇ ਰੂਬਰੂ ਰਹੀ ਹੈ। ਨਾਲ ਹੀ ਆਪਣੇ ਬਚਾਅ ਦਾ ਸੰਘਰਸ਼ੀ ਜਾਂ ਜੰਗਜੂ ਰੂਪ ਵੀ ਹੈ। ਇਸ ਦੇ ਸਿਦਕ ਤੇ ਸਿਰੜ ਦੀ ਆਪਣੀ ਮਾਨਸਿਕ ਮੋਰਚਾਬੰਦੀ ਹੈ। ਇਹ ਮਜ਼ਲੂਮਾਂ ਲਈ ਆਹਲਣਾ ਜਾਂ ਰੈਣ-ਬਸੇਰਾ ਵੀ ਹੈ ਅਤੇ ਪਹਿਰੇਦਾਰੀ ਦਾ ਰੂਪ ਵੀ। ਸਿੱਖੀ ਨੂੰ ਆਪਣਾ ਸਿਰ ਤਲਵਾਰ, ਆਰਿਆਂ ਤੇ ਰੰਬੀਆਂ ਦੀ ਭੇਂਟ ਕਰਨਾ ਵੀ ਆਉਂਦਾ ਹੈ, ਨਾਲ ਸਿੱਖੀ ਨੂੰ ਜ਼ੁਲਮ ਤੇ ਅਨਿਆਂ ਦੇ ਜ਼ੋਰ-ਜ਼ਬਰ ਨੂੰ ਆਪਣੀ ਭਗੌਤੀ (ਤਲਵਾਰ) ਨਾਲ ਠੱਲ੍ਹਣਾ ਵੀ ਆਉਂਦਾ ਹੈ। ਸਿੱਖਾਂ ਨੂੰ ਤਲਵਾਰ ਸਹਿਣੀ ਵੀ ਆਉਂਦੀ ਹੈ ਤੇ ਵਾਹੁਣੀ ਵੀ। ਮੁਸਲਮਾਨ ਸਲਤਨਤ ਪਹਿਲਾਂ ਕਦੀ ਕਿਸੇ ਤੋਂ ਹਾਰੀ ਨਹੀਂ ਸੀ। ਪਰ ਇਹ ਸਿੱਖਾਂ ਨਾਲ ਲੜਣ ਤੋਂ ਬਾਅਦ ਫਿਰ ਕਦੀ ਜਿੱਤੀ ਨਹੀਂ ਸੀ। ਸਿੱਖੀ ਦੀ ਕਿਰਪਾਨ ਨਾਲ ਮੁਗ਼ਲਾਂ ਦੀ ਜ਼ੁਲਮੀ ਹਕੂਮਤ ਦਾ ਮੂੰਹ-ਮੱਥਾ ਲਹੂ-ਲੁਹਾਣ ਹੋ ਗਿਆ ਸੀ। ਇਸ ਦੇ ਸਿੱਟੇ ਵਜੋਂ ਸਤ-ਸੌ ਸਾਲ ਤੋਂ ਸਥਾਪਿਤ ਮੁਗ਼ਲ ਸਲਤਨਤ ਰੇਤ ਦੇ ਕਿਣਕਿਆਂ ਵਾਂਗ ਖਿੰਡ-ਪੁੰਡ ਗਈ ਸੀ। ਕਵਿਤਾ ਦੇ ਪਹਿਲੇ ਪੈਰ੍ਹੇ ਵਿਚ ਸਿੱਖੀ ਦੀ ਕੁਰਬਾਨੀ ਤੇ ਸਿੱਦਕ-ਦਿਲੀ

ਉੱਤੇ ਬਲ ਹੈ। ਦੂਸਰੇ ਪੈਰ੍ਹੇ ਵਿਚ ਸਿੱਖੀ-ਸਿਧਾਂਤ ਦੇ ਨਾਲ-ਨਾਲ ਸਿੱਖੀ ਦੇ ਜੰਗਜੂ ਰੂਪ ਦਾ ਆਤਮ-ਬਲ ਵੀ ਹੈ। ਸ੍ਰੀ ਗੁਰੂ ਨਾਨਕ ਸਾਹਿਬ ਦੇ ਸਮੇਂ ਦੀ ਸ਼ਬਦ ਨੂੰ ਸੁਰ ਵਿਚ ਕਰਨ ਵਾਲੀ ਰਬਾਬ ਹਾਲਾਤ ਦੀ ਲੋੜ ਮੁਤਾਬਕ ਕਿਰਪਾਨ ਬਣ ਗਈ ਸੀ। ਸਿੱਖੀ ਵਿਚ ਬਹੁਪੱਖੀ ਪ੍ਰਤਿਭਾ ਦਾ ਜਲੌਅ ਹੈ। ਅਜਿਹੀ ਪ੍ਰਤਿਭਾ ਹੀ ਅੱਗੇ ਸਿੱਖ ਰਾਜ ਦੇ ਰੂਪ ਵਿਚ ਪ੍ਰਭੂਸੱਤਾ ਬਣਦੀ ਹੈ। ਇਸ ਤਰ੍ਹਾਂ ਨਾਲ ਕਵੀ ਦਾ ਕਾਵਿਕ ਖ਼ਿਆਲ ਅੱਗੇ ਬਿਰਤਾਂਤ ਦਾ ਰੂਪ ਲੈਂਦਾ ਹੈ। ਕਵਿਤਾ ਵਿਚ ਬਿਰਤਾਂਤ ਪਾਸਾ ਹੀ ਨਹੀਂ, ਪੂਰਾ ਆਸਣ ਬਦਲਦਾ ਹੈ। ਇਸ ਕਵਿਤਾ ਵਿਚ ਗਤੀ ਹੀ ਨਹੀਂ, ਪ੍ਰਗਤੀ ਵੀ ਹੈ। ਇਹ ਕਵਿਤਾ ਨਿਰੰਤਰ ਗਤੀਸ਼ੀਲਤਾ ਵਿਚ ਹੈ। ਕਵਿਤਾ ਵਿਚ ਕਿਤੇ ਵੀ ਠਹਿਰਾਅ ਜਾਂ ਖੜੋਤ ਨਹੀਂ ਹੈ। ਇਸ ਵਿਚ ਦ੍ਰਿਸ਼ ਤਬਦੀਲੀ ਦੀ ਤੋਰ ਹੈ। ਇਹ ਸਿੱਖੀ ਦੀ ਬਹੁਪੱਖੀ ਸਾਹਿਤਕ ਤਸਵੀਰਕਸ਼ੀ ਹੈ। ਕਵੀ ਸਿੱਖੀ ਦੇ ਸਮੁੱਚ ਦੀਆਂ ਕੰਨੀਆਂ ਫੜ੍ਹਨ ਤੇ ਪੇਸ਼ ਕਰਨ ਦੇ ਯਤਨ ਵਿਚ ਹੈ। ਕਵੀ ਨੂੰ ਸਿੱਖ ਪਰੰਪਰਾਵਾਂ ਨਾਲ ਮੋਹ ਹੈ। ਸਿੱਖੀ ਨੇ ਮਾਨਵ ਜਾਤੀ ਦੀ ਸਮਾਨਤਾ ਤੇ ਇਨਸਾਫ਼ ਲਈ ਡੰਕਾ ਖੜਕਾਇਆ ਸੀ। ਇਸ ਡੰਕੇ ਵਿਚ ਉੱਚੇ-ਸੁੱਚੇ ਸ਼ਬਦ ਸੰਸਾਰ ਦੀ ਆਭਾ ਦੇ ਨਾਲ-ਨਾਲ ਤਿਆਗ ਤੇ ਕੁਰਬਾਨੀ ਦੇ ਵਿਭਿੰਨ ਰੂਪ ਕ੍ਰਿਆਸ਼ੀਲ ਰਹੇ ਸਨ। ਇਸ ਕਵਿਤਾ ਵਿਚ ਪ੍ਰੋ. ਮੋਹਨ ਸਿੰਘ ਸਿੱਖੀ ਦਾ ਉਪਾਸ਼ਕ ਵੀ ਹੈ ਤੇ ਪੇਸ਼ਕਾਰ ਵੀ। ਪ੍ਰੋ. ਮੋਹਨ ਸਿੰਘ ਸੁਪਨਿਆਂ ਦੇ ਦੌਰ (ਯੁੱਗ) ਵਿੱਚੋਂ ਲੰਘ ਰਿਹਾ ਸੀ। ਇਕ ਪਾਸੇ ਦੇਸ਼ ਦੀ ਅਜ਼ਾਦੀ ਦੇ ਸੁਪਨੇ ਸਨ। ਦੂਜੇ ਪਾਸੇ ਸਮਾਜਵਾਦ ਪ੍ਰਤੀ ਖਿੱਚ ਪੈਦਾ ਹੋ ਰਹੀ ਸੀ। ਇਸਤਰੀ ਅਜ਼ਾਦੀ ਜਾਂ ਸਮਾਨਤਾ ਦਾ ਵਿਚਾਰ ਪ੍ਰਗਤੀਵਾਦੀ ਲਹਿਰ ਨੇ ਅਪਣਾਅ ਲਿਆ ਸੀ। ਇਨ੍ਹਾਂ ਸੁਪਨਿਆਂ ਦੀ ਪੂਰਤੀ ਸੰਬੰਧੀ ਉਤਸ਼ਾਹ ਦੇ ਉਮਾਂਹ ਰੂਪੀ ਸੰਘਰਸ਼ ਚੱਲ ਰਹੇ ਸਨ। ਉਂਵ ਇਹ ਸੰਘਰਸ਼ ਇਕ-ਦੂਜੇ ਤੋਂ ਪਾਟਵੇਂ ਵੀ ਸਨ। ਇਨ੍ਹਾਂ ਸੁਪਨਿਆਂ ਦੇ ਸੰਘਰਸ਼ਮਈ ਦੌਰ ਦੀ ਆਭਾ ਤੋਂ ਸਾਹਿਤਕਾਰ ਪੂਰੀ ਤਰ੍ਹਾਂ ਪ੍ਰੇਰਿਤ ਸਨ। ਇਸ ਕਰਕੇ ਪ੍ਰੋ. ਮੋਹਨ ਸਿੰਘ ਸਿੱਖ ਇਤਿਹਾਸ ਦੇ ਸੰਘਰਸ਼ੀਲ ਅਤੇ ਜੁਝਾਰੂ ਦੌਰ ਨੂੰ ਆਪਣੀ ਕਵਿਤਾ ਦਾ ਆਧਾਰ ਬਣਾਉਂਦਾ ਹੈ। ਅਜਿਹੀ ਪੇਸ਼ਕਾਰੀ ਨਾਲ ਉਹ ਆਪਣੇ ਸਮੇਂ ਦੇ ਵਿਚਾਰਾਂ ਤੇ ਸੰਘਰਸ਼ਾਂ ਨਾਲ ਵੀ ਲੁਕਵੀਂ ਸੁਰ ਮਿਲਾਉਂਦਾ ਹੈ। ਅਕਸਰ ਹੀ ਵਿਚਾਰ ਕਿਸੇ ਵੱਡੀ ਵਿਚਾਰਧਾਰਾ ਨਾਲ ਜੁੜੇ ਹੁੰਦੇ ਹਨ, ਪਰ ਖ਼ਿਆਲ ਬਹੁਤੀ ਵਾਰ ਕਿਸੇ ਅਨੁਭਵ, ਕਲਪਨਾ ਤੇ ਸੰਕਲਪ ਦਾ ਸਾਹਿਤਕ ਪ੍ਰਗਟਾਅ ਹੁੰਦੇ ਹਨ। ਸਾਹਿਤ ਦੀ ਸਾਹਿਤਕੀ ਲਈ ਵਿਚਾਰਾਂ ਜਾਂ ਵਿਚਾਰਧਾਰਾ ਨਾਲੋਂ ਕਾਲਪਨਿਕ ਉਡਾਰੀਆਂ ਵਧੇਰੇ ਕਾਰਗਰ ਤੇ ਸਾਜ਼ਗਰ ਰਹਿੰਦੀਆਂ ਹਨ। ਪ੍ਰੋ. ਮੋਹਨ ਸਿੰਘ ਦੀ ਕਵਿਤਾ ਵਿਚ ਵੱਡੇ ਸੁਪਨੇ ਤੇ ਵਿਚਾਰ ਪਿਛੋਕੜ ਵਿਚ ਹਨ। 'ਸਿੱਖੀ' ਕਵਿਤਾ ਵਿਚ ਅਗਰਭੂਮੀ ਉੱਤੇ ਜਜ਼ਬੇ ਭਰਪੂਰ ਖ਼ਿਆਲਾਂ ਦੇ ਬੱਦਲ ਛਾਏ ਹੋਏ ਹਨ।

ਕਵਿਤਾ ਦਾ ਤੀਸਰਾ ਪੈਰ੍ਹਾ ਸਿੱਖੀ ਦੀ ਸਾਦਗੀ ਤੋਂ ਅਰੰਭ ਹੁੰਦਾ ਹੈ। ਨਾਲ ਹੀ ਇੱਥੇ ਕਵਿਤਾ ਮੱਧਕਾਲ ਤੋਂ ਆਧੁਨਿਕ ਕਾਲ ਵੱਲ ਕਰਵਟ ਲੈਂਦੀ ਹੈ। ਇਸ ਵਿਚ ਅੰਗਰੇਜ਼ੀ ਰਾਜ ਦੀਆਂ 'ਜੇਲ੍ਹਾਂ ਦੀਆਂ ਕੋਠੜੀਆਂ'[੧੪] ਦਾ ਪਿਛੋਕੜ ਵੀ ਨਜ਼ਰ ਆਉਂਦਾ ਹੈ। ਗ਼ਦਰ ਲਹਿਰ ਤੇ ਬੱਬਰ ਅਕਾਲੀ ਲਹਿਰ ਦੇ ਸੂਰਬੀਰਾਂ ਦੀ ਸੂਰਬੀਰਤਾ ਦਾ ਜਲੌਅ ਵੀ

ਪਛਾਣਿਆ ਜਾ ਸਕਦਾ ਹੈ। ਕਵਿਤਾ ਹਮੇਸ਼ਾ ਬੁਝਾਰਤ ਵਿਚ ਬੱਝੀ ਹੁੰਦੀ ਹੈ। ਇਸ ਦੇ ਅਰਥਾਂ ਨੂੰ ਬੁੱਝਣਾ ਪੈਂਦਾ ਹੈ। ਇਕ ਪਾਸੇ ਰਾਜ ਦੀਆਂ ਜ਼ੰਜੀਰਾਂ, ਹੱਥਕੜੀਆਂ ਤੇ 'ਫਾਂਸੀ ਰੱਸੇ'[੧੫] ਹਨ। ਦੂਜੇ ਪਾਸੇ ਜਾਗੀਰਾਂ ਤੇ ਸਰਦਾਰੀਆਂ ਦੇ ਲਾਲਚ ਹਨ। ਇਹ ਹਕੂਮਤਾਂ ਦੇ ਦੋਨੋਂ ਸੰਦ ਹਨ। ਇਕ ਸੰਦ/ਸਾਧਨ ਡਰਾਉਣ ਦਾ ਹੈ ਤੇ ਦੂਜਾ ਭਰਮਾਉਣ ਜਾਂ ਲਲਚਾਉਣ ਦਾ। ਸਿੱਖੀ ਨੂੰ ਨਾ ਸਖ਼ਤੀ ਪੋਂਹਦੀ ਹੈ। ਨਾ ਹੀ ਲਾਲਚ ਦੇ 'ਚਕਮੇ' ਤੇ 'ਤਮਗੇ' ਖਿੱਚ ਪਾਉਂਦੇ ਹਨ। ਸਿੱਖੀ ਨੂੰ ਕਿਵੇਂ ਵੀ ਤੰਗਦਿਲ ਹੋਣਾ ਮਨਜ਼ੂਰ ਨਹੀਂ ਹੈ। ਇਹ ਜਾਤਾਂ ਤੇ ਧਰਮਾਂ ਦੀਆਂ ਤ੍ਰੇੜਾਂ ਤੇ ਗੁੱਟ-ਬੰਦੀਆਂ ਤੋਂ ਉੱਪਰ ਹੈ। ਇਸ ਦਾ ਪਾਕਿ-ਪਵਿੱਤਰ ਅਨੰਤ ਪ੍ਰਵਾਹ ਹੈ। ਇਸ ਨੂੰ ਦੁਨਿਆਵੀਂ ਰੰਗ-ਰਲੀਆਂ ਜਾਂ ਐਸ਼-ਪ੍ਰਸਤੀ ਪ੍ਰਵਾਨ ਨਹੀਂ ਹੈ। ਕਵੀ ਅਨੁਸਾਰ ਸਭ ਲੋਭ-ਲਾਲਚ ਤੇ ਲੁਭਾਊਪਨ ਸਿੱਖੀ ਦੇ 'ਗੋਡਿਓਂ' ਤੇ 'ਗਿੱਟਿਓਂ'[੧੬] ਥੱਲੇ ਹਨ। ਕਿਸੇ ਨੂੰ ਗੋਡੇ ਹੇਠ ਰੱਖਣਾ ਬਾਹਰਲੀ ਤਕੜਾਈ ਦਾ ਪ੍ਰਤੀਕ ਹੈ। ਕੋਈ ਚੀਜ਼ ਗਿੱਟਿਓਂ ਥੱਲੇ ਹੀ ਰਹਿ ਜਾਣੀ ਆਪਣੀ ਅੰਦਰੂਨੀ ਤੇ ਬਾਹਰੀ ਸ਼ੁੱਧਤਾ ਦਾ ਪ੍ਰਗਟਾਅ ਹੈ। ਸਿੱਖੀ ਨੂੰ ਕਿਸੇ ਦੁਨਿਆਵੀ ਲੋਭਾਂ ਦੀ ਖਿੱਚ ਨਹੀਂ ਹੈ। ਦੁਨਿਆਵੀ ਪਦਵੀਆਂ ਤੇ ਤਮਗੇ ਸਿੱਖੀ ਦੇ ਗੋਡੇ ਹੇਠ ਵੀ ਹਨ ਤੇ ਪੈਰਾਂ ਥੱਲੇ ਵੀ। ਇਹ ਆਪਣੇ ਗੌਰਵ ਦੀ ਖ਼ੁਦਮੁਖ਼ਤਿਆਰੀ ਦਾ ਉੱਚਾ ਪਰਚਮ ਹੈ। ਸਿੱਖੀ ਦਾ ਸਿਰ ਹਰ ਥਾਂ ਉੱਚਾ ਹੈ। ਇਸ ਦੇ ਸਿਰ ਨੂੰ ਹਰ ਥਾਂ ਉੱਚਤਾ ਤੇ ਸੁੱਚਤਾ ਦੀਆਂ ਬਰਕਤਾਂ ਹਾਸਲ ਹਨ। ਸਿੱਖੀ ਦਾ ਦਿਲ ਸਮੁੱਚੀ ਮਾਨਵਤਾ ਦੀ ਕਲਿਆਣਕਾਰੀ ਲਈ ਧੜਕਦਾ ਹੈ। ਇਸ ਵਿਚ *ਸਭੇ ਸਾਝੀਵਾਲ ਸਦਾਇਨਿ* ਦਾ ਆਦਰਸ਼ ਹੈ। ਸਿੱਖੀ ਦੇ ਆਦਿ ਬਾਬੇ (ਸ੍ਰੀ ਗੁਰੂ ਨਾਨਕ ਸਾਹਿਬ ਜੀ) ਨੇ ਜਿੱਥੇ ਵੀ ਪੈਰ ਧਰਿਆ ਹੈ, ਉਹ ਸਥਾਨ ਪੂਜਾ ਆਸਣ ਹੋ ਗਿਆ ਹੈ। ਸਿੱਖੀ ਖੁੱਲ੍ਹੀਆਂ ਵਿਚਾਰਧਾਰਾਵਾਂ/ਸੋਚਾਂ ਦਾ ਮਰਕਜ਼ ਹੈ। ਸਿੱਖੀ ਵਿਵਾਦ ਨਹੀਂ, ਸੰਵਾਦ ਦਾ ਰਾਹ ਹੈ। ਸਿੱਖੀ ਦੀ 'ਫ਼ਿਜ਼ਾ' (ਆਲੇ-ਦੁਆਲੇ) ਵਿਚ ਹੀ ਪਵਿੱਤਰਤਾ ਹੈ। ਇਸ ਲਈ ਨਾ ਹਿੰਦੂ ਉੱਚਾ ਹੈ, ਨਾ ਮੁਸਲਮਾਨ। ਸਿੱਖੀ ਦੀ ਉੱਚਤਾ ਦਾ ਪੈਮਾਨਾ ਕਰਮਾਂ (ਕਾਰਜਾਂ) ਵਿਚ ਹੈ। ਸ਼ੁਭ ਅਮਲ ਵਿਚ ਹੈ। ਸ਼ੁਭ ਅਮਲ ਬਿਨਾਂ ਕੋਈ ਵੀ ਜਾਤ-ਧਰਮ ਉੱਚਾ ਨਹੀਂ ਹੈ। ਇਸ ਲਈ ਕੋਈ ਵੈਰੀ ਜਾਂ 'ਗ਼ੈਰ' ਨਹੀਂ ਹੈ। ਸਿੱਖੀ ਕਿਸੇ ਜਾਤ ਜਾਂ ਧਰਮ ਦੀ ਲਕੀਰ ਨੂੰ ਕੱਟਦੀ ਨਹੀਂ ਹੈ। ਇਹ ਆਪਣੇ ਮਾਨਵੀਂ ਪਰਿਪੇਖ ਅਨੁਸਾਰ ਬਿਨਾ ਕਿਸੇ ਉੱਤੇ ਦੋਸ਼ ਲਾਏ ਆਪਣੇ ਵਿਹਾਰ ਤੇ ਚਰਿੱਤਰ ਦਾ ਵੱਡਾ ਗਾਡੀ-ਰਾਹ ਹੈ। ਇਸ ਲਈ ਪਾਤਸ਼ਾਹੀ (ਬਾਦਸ਼ਾਹੀ) ਕਿਸੇ ਸੇਵਕ ਦੀ ਸੇਵਕੀ ਹੈ। ਇਹ ਕਵਿਤਾ ਲਿਖੇ ਜਾਣ ਤਕ ਸ਼੍ਰੋਮਣੀ ਅਕਾਲੀ ਦਲ (੧੯੨੫ ਈ.) ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ (੧੯੨੦ ਈ.) ਦੀ ਸਥਾਪਨਾ ਹੋ ਚੁੱਕੀ ਸੀ। ਇਹ ਸੰਸਥਾਵਾਂ ਆਪਣੇ ਆਦਰਸ਼ਕ ਵਿਹਾਰ ਤਹਿਤ ਅੰਗਰੇਜ਼ੀ ਹਕੂਮਤ ਨਾਲ ਟੱਕਰ ਲੈ ਰਹੀਆਂ ਸਨ। ਕਵੀ ਵੀ ਅਜਿਹੀ ਪਹੁੰਚ ਦਾ ਸਮਰਥਕ ਹੈ। ਕਵੀ ਲਈ 'ਸਿੱਖੀ' ਸਮੂਹਭਾਵੀ ਸਿੱਖ ਕਿਰਦਾਰ ਦਾ ਠੋਸ ਤੇ ਅੰਤਰੀਵੀ ਰੂਪ ਹੈ। ਇਹ ਕਿਸੇ ਇਕ ਸੰਗਠਨ ਜਾਂ ਵਿੰਗ ਤੋਂ ਸੰਬੋਧਿਤ ਨਹੀਂ ਹੈ। ਕਵੀ ਅਨੁਸਾਰ 'ਪੈਰ ਇਸ ਦੇ ਧਰਤੀ'[੧੭] ਉੱਤੇ ਟਿਕੇ ਰਹਿੰਦੇ ਹਨ। ਸਿੱਖੀ ਦੀ ਤੋਰ ਹਰ ਲੋਭੀ, ਲੱਗ-ਲਬੇਜ਼ ਤੋਂ ਅਟੰਕ ਹੈ। ਸਿੱਖੀ

ਖ਼ਾਲਸ ਖੁਦਾ ਦਾ ਰੂਪ ਹੈ। ਇਸ ਲਈ ਕੋਈ ਵੈਰੀ ਜਾਂ ਬੇਗਾਨਾ ਨਹੀਂ ਹੈ। ਅਜਿਹੀ ਸਮਝ ਤੇ ਗਿਆਨ ਦੀ ਚੁੱਭੀ ਸਿੱਖੀ ਵਿਚ ਵੇਈਂ ਪ੍ਰਵੇਸ਼ ਤੋਂ ਬਾਅਦ ਉਪਜਦੀ ਹੈ। ਗੁਰੂ ਸਾਹਿਬ ਆਪਣੇ ਗਿਆਨ ਦੇ ਸਫ਼ਰ ਦੀ ਸਦਾ ਨਿਰੰਤਰਤਾ ਵਿਚ ਹਨ। ਇਹ ਨਿਰੰਤਰਤਾ ਉਮਰ ਦੀ ਵੀ ਹੈ। ਇਸ ਸਫ਼ਰ ਵਿਚ ਆਤਮਿਕ ਉਚਾਈਆਂ ਦੀ ਸੋਝੀ ਵੀ ਹੈ। ਸਿੱਖੀ ਦੇ ਪੈਰ ਆਪਣੇ ਮਾਨਵਤਾ ਭਰਪੂਰ ਵਿਸ਼ਵਾਸ ਅਤੇ ਫ਼ਲਸਫ਼ੇ ਕਾਰਨ ਧਰਤੀ ਉੱਤੇ ਜੰਮਦੇ ਅਤੇ ਅੱਗੇ ਫ਼ੈਲਦੇ ਹਨ। ਅਜਿਹੇ ਬੁਨਿਆਦੀ ਤੇ ਆਦਿ-ਗੁਣ ਸਿੱਖੀ ਦਾ ਰਾਹ ਰੁਸ਼ਨਾਉਂਦੇ ਹਨ।

ਇਹ ਕਵਿਤਾ ਹਰ ਪੈਰ੍ਹੇ ਰਾਹੀਂ ਅੱਗੇ ਤੁਰਦੀ ਹੋਈ ਆਪੋ ਵਿਚ ਜੁੜਦੀ ਵੀ ਹੈ। ਹਰ ਪੈਰ੍ਹੇ ਵਿਚ ਖ਼ਿਆਲ ਬਦਲਦਾ ਹੈ। ਹਰ ਪੈਰ੍ਹੇ ਦੇ ਵਾਕ ਕਿਸੇ ਖ਼ਿਆਲ ਦੀ ਪੁਸ਼ਟੀ ਵੀ ਹਨ ਤੇ ਉਸ ਦਾ ਵਿਸਥਾਰ ਵੀ। ਕਾਵਿ ਵਿਚ ਜੁੜੇ ਸ਼ਬਦਾਂ ਦੀ ਫੱਬਤ ਤੇ ਲੋਅ ਵਾਕਾਂ ਸਾਮਾਨ ਹੈ। ਇੱਕ-ਇੱਕ ਸ਼ਬਦ ਇਤਿਹਾਸ ਦਾ ਤੱਥ ਤੇ ਸੱਚ ਵੀ ਹੈ ਤੇ ਇਤਿਹਾਸ ਦੀ ਗਵਾਹੀ ਵੀ। ਕਵਿਤਾ ਦੇ ਆਖ਼ਰੀ ਪੈਰ੍ਹੇ ਵਿਚ ਅਣਹੋਣੀ ਨੂੰ ਹੋਣੀ ਵਜੋਂ ਪ੍ਰਵਾਨ ਕਰ ਲੈਣ ਦਾ ਖ਼ਿਆਲ ਹੈ। ਕੀ ਹੋਇਆ 'ਜੇ ਸਿੱਖੀ ਵਿਚ ਦੋਫ਼ਾੜ' ਆ ਗਈ ਹੈ। ਇੱਥੇ ਸਿੱਖੀ ਦੇ ਬੂਟੇ ਦੀਆਂ 'ਲਗਰਾਂ ਤੇ ਸਾਖ਼ਾਂ'[੧੮] ਦੇ ਪਾਟ ਜਾਣ ਦਾ ਜ਼ਿਕਰ ਹੈ। ਇਸ ਜ਼ਿਕਰ ਵਿਚ ਫ਼ਿਕਰ ਵੀ ਹੈ। ਕਵੀ ਨੂੰ ਸਿੱਖੀ ਵਿਚ ਤ੍ਰੇੜਾਂ ਰੂਪੀ ਡੇਰਾਬੰਦੀ ਨਜ਼ਰ ਆਉਂਦੀ ਹੈ।

ਕਵੀ ਅਨੁਸਾਰ ਪੰਜਾਬ ਦੀ ਮਿੱਟੀ ਬਹੁਤ ਜ਼ਰਖੇਜ਼ ਹੈ। ਇਸ ਨੂੰ ਜੇ ਵਾਹਿਆ-ਸੰਵਾਰਿਆ ਨਾ ਜਾਵੇ ਤਾਂ ਇਸ ਵਿਚ ਕਈ ਤਰ੍ਹਾਂ ਦਾ ਵਾਧੂ ਘਾਹ-ਬੂਟ ਉੱਗ ਪੈਂਦਾ ਹੈ। ਇਸ ਮਿੱਟੀ ਮੁਤਾਬਕ ਹੀ ਸਾਡੀ ਮਾਨਸਿਕਤਾ ਹੈ। ਜੇ ਪੰਜਾਬੀ ਮਨੋਸਥਿਤੀ ਨੂੰ ਠੀਕ ਦਿਸ਼ਾ ਵੱਲ ਨਾ ਤੋਰਿਆ ਜਾਵੇ ਤਾਂ ਇਹ ਹੋਰ ਕਈ ਔਝੜ ਰਾਹਾਂ ਵੱਲ ਮੁੜ ਜਾਂਦੀ ਹੈ।

ਪ੍ਰੋ. ਮੋਹਨ ਸਿੰਘ ਨੂੰ ਆਪਣੇ ਸਮੇਂ ਅਜਿਹਾ ਵਾਪਰ ਜਾਣ ਦੇ ਨੁਕਸਾਨ ਦੀ ਗਹਿਰੀ ਚਿੰਤਾ ਹੈ। ਪਰ ਫਿਰ ਵੀ ਕਵੀ ਮੁਤਾਬਕ ਇਹ ਉਸ ਸਮੇਂ ਦੀ ਛੋਟੀ ਤੇ ਸਹਿਣਯੋਗ ਸਥਿਤੀ ਸੀ। ਇਸ ਦੇ ਬਾਵਜੂਦ ਸਾਡੇ ਵਿਚ ਗੁਜ਼ਾਰੇ ਜੋਗੀ 'ਸਾਂਝ' ਕਾਇਮ ਸੀ। ਅੱਜ ਵਰਗੀ ਆਪਾ-ਧਾਪੀ ਤੇ ਫੁੱਟ ਬਿਲਕੁਲ ਨਹੀਂ ਸੀ। ਕਵੀ ਆਪਣੇ 'ਇੱਕੋ ਮੁੱਢ' ਤੇ 'ਸਾਂਝੇ ਖ਼ੂਨ'[੧੯] ਕਾਰਣ ਕਿਸੇ ਹੱਦ ਤਕ ਸੰਤੁਸ਼ਟ ਤਾਂ ਹੈ। ਪਰ ਇਸ ਸੰਤੁਸ਼ਟੀ ਵਿਚ ਝੋਰੇ ਦੀ ਚਿੰਤਾ ਵੀ ਹੈ। ਪਰ ਹੋ ਗਏ ਜਾਂ ਵਾਪਰ ਗਏ ਦੀ ਹੋਣੀ ਨੂੰ ਮੰਨਣਾ ਤਾਂ ਪੈਣਾ ਹੈ। ਇਹ ਸਥਿਤੀ ਦਾ ਸੱਚ ਹੈ। ਵਖਰੇਵੇਂ ਦੀ ਮਜਬੂਰੀ ਹੈ। ਨਾਲ ਇੱਕੋ ਮੁੱਢ ਦੀ ਮਜ਼ਬੂਤੀ ਵੀ ਹੈ। ਪਰ ਇਹ ਹੋਣੀ ਅਜੋਕੇ ਸਮਿਆਂ ਵਿਚ ਅਣਹੋਣੀ ਦਾ ਰੂਪ ਹੋ ਗਈ ਹੈ। ਸਾਹਿਤ ਆਪਣੇ ਸਮੇਂ ਦਾ ਬਿੰਬ ਹੀ ਨਹੀਂ, ਪ੍ਰਤੀਕਰਮ ਵੀ ਹੁੰਦਾ ਹੈ। ਇਸ ਵਿਚ 'ਸਿੱਖੀ' ਪ੍ਰਤੀ ਚਿੰਤਾ ਦੀ ਰਮਜ਼ ਰਮੀ ਹੋਈ ਹੈ। ਸਾਹਿਤ ਸ਼ਬਦਾਂ ਦਾ ਸਿੱਧਾ ਜਾਂ ਸਤਹੀ ਨਹੀਂ, ਰਹੱਸ ਰੂਪੀ ਬਹੁ-ਅਰਥੀ ਪ੍ਰਗਟਾਅ ਹੁੰਦਾ ਹੈ। ਇਸੇ ਵਿਚ ਹੀ ਸਾਹਿਤ ਦੀ ਸਾਹਿਤਕਤਾ ਤੇ ਵੱਡੀ ਉਮਰ ਬਣਦੀ ਹੈ।

ਪ੍ਰੋ. ਮੋਹਨ ਸਿੰਘ ਦੀ ਇਹ ਖਿਆਲਾਤੀ ਕਵਿਤਾ ਪੌੜੀ-ਦਰ-ਪੌੜੀ ਅੱਗੇ ਵੱਧਦੀ ਹੈ। ਇਹ ਇਕ ਗਤੀਸ਼ੀਲ ਬਿਰਤਾਂਤ ਦਾ ਰੂਪ ਹੈ। ਇਸ ਦੇ ਹਰ ਪੈਰ੍ਹੇ ਦਾ ਆਪਣਾ ਨਵਾਂ

ਵਿਚਾਰਾਤਮਕ ਮੁਹਾਂਦਰਾ ਹੈ। ਇਸ ਵਿਚ ਇਤਿਹਾਸ ਦੀ ਤੋਰ ਵੀ ਹੈ ਅਤੇ ਆਪਣੇ ਸਮੇਂ ਦੀ ਤਸਵੀਰਕਸ਼ੀ ਵੀ। ਸਿੱਖੀ ਇਤਿਹਾਸ ਨੂੰ ਕੁਰਬਾਨੀ ਦੀ ਪਾਹ ਹੈ। ਕਵਿਤਾ ਵਿਚ ਕੁਰਬਾਨੀ ਤੇ ਤਿਆਗ ਦੀ ਉਸਤਤ ਹੈ। ਇਹ ਪ੍ਰਸੰਸਕ ਜਜ਼ਬਾ ਹੈ। ਪਰ ਇਹ ਵਲਵਲਾ ਬੁੱਧ-ਵਿਵੇਕ ਨਾਲ ਭਰਪੂਰ ਹੈ। ਹਰ ਕਵੀ ਲਈ ਵਲਵਲੇ/ਜਜ਼ਬੇ ਦੇ ਨਾਲ-ਨਾਲ ਚਿੰਤਨ ਵਾਲੇ ਮੱਥੇ ਦਾ ਹੋਣਾ ਜ਼ਰੂਰੀ ਹੈ। ਪ੍ਰੋ. ਮੋਹਨ ਸਿੰਘ ਇਸ ਕਵਿਤਾ ਦੇ ਚਾਰ ਪੈਰ੍ਹਿਆਂ ਰਾਹੀਂ ਪਾਠਕ ਮਨਾਂ ਦੇ ਮੱਥੇ ਵਿਚ 'ਚੌ-ਮੁਖੀਆ ਦੀਵਾ' ਬਾਲਦਾ ਹੈ। ਇਸ ਵਿਚ ਅਖ਼ੀਰ ਕਵੀ ਆਪਣੇ ਵਰਤਮਾਨ ਦੀ ਪੁਣ-ਛਾਣ ਵੀ ਕਰਦਾ ਹੈ। ਇਹ ਆਪਣੇ ਸਮੇਂ ਦੀ ਸਥਿਤੀ ਦਾ ਚਿੰਤਨ ਤੇ ਮੰਥਨ ਹੈ। ਇਸ ਵਿਚ ਸਾਵਧਾਨ ਹੋਣ ਦੀ ਕਨਸੋਅ ਬਾਰੀਕ ਤਾਂ ਹੈ, ਪਰ ਇਸ ਦਾ ਵਜ਼ਨ ਪ੍ਰਭਾਵਸ਼ਾਲੀ ਹੈ, ਕਿਉਂਕਿ ਹੁਣ ਅਸੀਂ ਅਜਿਹੀ ਚਿੰਤਾ ਦੇ ਵੱਡੇ ਸੰਕਟ ਵਿੱਚੋਂ ਲੰਘ ਰਹੇ ਹਾਂ। ਇਸ ਕਰਕੇ ਪ੍ਰੋ. ਮੋਹਨ ਸਿੰਘ ਦੀ ਫ਼ਿਕਰਮੰਦੀ ਦਾ ਮਹੱਤਵ ਵੱਧ ਜਾਂਦਾ ਹੈ। ਇਹ ਕਵਿਤਾ ਸਿੱਖ ਇਤਿਹਾਸ ਦਾ ਦਸਤਾਵੇਜ਼ ਵੀ ਹੈ ਅਤੇ ਵਰਤਮਾਨ ਸਮੇਂ ਦੀ ਦਾਸਤਾਨ ਵੀ।

ਹਵਾਲੇ ਤੇ ਟਿੱਪਣੀਆਂ


੧. "ਸਿੱਖੀ" *ਸਾਵੇ ਪੱਤਰ*, ਪ੍ਰੋ. ਮੋਹਨ ਸਿੰਘ, ਨਿਊ ਬੁੱਕ ਕੰਪਨੀ, ਜਲੰਧਰ, ੧੯੯੧ (ਕਵਿਤਾ ਦੇ ਸਾਰੇ ਹਵਾਲੇ ਇਸ ਕਾਵਿ-ਪੁਸਤਕ ਵਿੱਚੋਂ ਦਿੱਤੇ ਗਏ ਹਨ।) ਪੰਨਾ ੪੬

੨. *ਉਹੀ*, ਪੰਨਾ ੪੬

੩. *ਉਹੀ*, ਪੰਨਾ ੪੬

੪. *ਉਹੀ*, ਪੰਨਾ ੪੬

੫. *ਉਹੀ*, ਪੰਨਾ ੪੬

੬. *ਉਹੀ*, ਪੰਨਾ ੪੬

੭. *ਉਹੀ*, ਪੰਨਾ ੪੬

੮. *ਉਹੀ*, ਪੰਨਾ ੪੬

੯. *ਉਹੀ*, ਪੰਨਾ ੪੬

੧੦. *ਉਹੀ*, ਪੰਨਾ ੪੬

੧੧. *ਉਹੀ*, ਪੰਨਾ ੪੬

੧੨. *ਉਹੀ*, ਪੰਨਾ ੪੬

੧੩. *ਉਹੀ*, ਪੰਨਾ ੪੭

੧੪. *ਉਹੀ*, ਪੰਨਾ ੪੭

੧੫. *ਉਹੀ*, ਪੰਨਾ ੪੭

੧੬. *ਉਹੀ*, ਪੰਨਾ ੪੭

੧੭. *ਉਹੀ*, ਪੰਨਾ ੪੭

੧੮. *ਉਹੀ*, ਪੰਨਾ ੪੮

੧੯. *ਉਹੀ*, ਪੰਨਾ ੪੮


■

# ਗੁਰ ਬਿਲਾਸ ਪਾਤਸ਼ਾਹੀ ੧੦ (ਕ੍ਰਿਤ ਕੁਇਰ ਸਿੰਘ) ਅਨੁਸਾਰ ਗੁਰੂ ਦਾ ਸੰਕਲਪ

*-ਸ. ਮੱਖਣ ਸਿੰਘ**

ਇਸ ਧਰਤੀ 'ਤੇ ਸਦੀਆਂ ਤੋਂ ਚੱਲੀ ਆ ਰਹੀ ਗੁਰੂ ਸ਼ਿਸ਼ ਪਰੰਪਰਾ ਦੇ ਅਨੇਕਾਂ ਰੂਪ ਮਿਲਦੇ ਹਨ। ਪਰ ਸਿੱਖ ਗੁਰੂ ਸਾਹਿਬਾਨ ਦੀ ਆਮਦ ਇਸ ਧਰਤੀ ਲਈ ਹੀ ਨਹੀਂ, ਬਲਕਿ ਪੂਰੇ ਜਗਤ ਲਈ ਅਦੁੱਤੀ ਵਰਤਾਰਾ ਸੀ। ਸਿੱਖ ਲਈ ਗੁਰੂ ਦਾ ਨਾਂ ਅਤੇ ਛੋਹ ਕਾਇਆ ਕਲਪ ਕਰਨ ਵਰਗਾ ਵਰਤਾਰਾ ਹੈ। 'ਗੁਰੂ' ਜੀਵ ਦੇ 'ਅਕਾਲ ਪੁਰਖ' ਨਾਲ ਮਿਲਾਪ ਕਰਵਾਉਣ ਵਾਲੀ ਹਸਤੀ ਹੈ। ਸਿੱਖ ਪੰਥ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਦਸ ਗੁਰੂ ਸਾਹਿਬਾਨ ਨੂੰ ਇੱਕ ਜੋਤਿ ਹੀ ਮੰਨਿਆ ਗਿਆ ਹੈ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ, "ਗੁਰੂ ਸ਼ਬਦ ਗ੍ਰੀ ਧਾਤੂ ਤੋਂ ਬਣਿਆ ਹੈ, ਇਸ ਦੇ ਅਰਥ ਹਨ ਨਿਗਲਣਾ ਅਤੇ ਸਮਝਾਉਣਾ, ਜੋ ਅਗਜਾਨ ਨੂੰ ਖਾ ਜਾਂਦਾ ਹੈ ਅਤੇ ਸਿੱਖ ਨੂੰ ਤਤ੍ਵਗਜਾਨ ਸਮਝਾਉਂਦਾ ਹੈ, ਉਹ ਗੁਰੂ ਹੈ।"[੧] 'ਗੁਰੂ' ਦਾ ਉਪਦੇਸ਼ ਸਿੱਖ ਦਾ ਜੀਵਨ ਆਦਰਸ਼ ਹੈ। ਡਾ. ਰਤਨ ਸਿੰਘ ਜੱਗੀ ਦੇ ਸ਼ਬਦਾਂ ਵਿਚ "ਸੱਚ ਤਾਂ ਇਹ ਹੈ ਕਿ ਗੁਰਮਤਿ ਵਿਚ ਗੁਰੂ ਦਾ ਓਹੀ ਸਥਾਨ ਹੈ ਜੋ ਸਰੀਰ ਵਿਚ ਰੀੜ ਦੀ ਹੱਡੀ ਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਜਿਹਾ ਕੋਈ ਪੰਨਾ ਨਹੀਂ ਜਿਸ ਵਿਚ ਗੁਰੂ ਦੇ ਮਹੱਤਵ, ਸਰੂਪ ਅਤੇ ਲੋੜ ਉੱਤੇ ਪ੍ਰਤੱਖ ਜਾਂ ਪਰੋਖ ਰੂਪ ਵਿਚ ਪ੍ਰਕਾਸ਼ ਨਾ ਪਾਇਆ ਗਿਆ ਹੋਵੇ। 'ਮੂਲ' ਮੰਤ੍ਰ ਵਿਚ ਪਰਮਾਤਮਾ ਦੀ ਪ੍ਰਾਪਤੀ ਦਾ ਸਾਧਨ ਗੁਰੂ ਦੀ ਕ੍ਰਿਪਾ ਦੱਸਿਆ ਗਿਆ ਹੈ।"[੨]

ਅੱਜ ਜਦੋਂ ਸੰਸਾਰ ਪੱਧਰ 'ਤੇ ਸੂਹਜ ਤੇ ਰੂਹ ਦੇ ਵਰਤਾਰਿਆਂ ਦੀ ਗੱਲ ਹੋ ਰਹੀ ਤਾਂ ਸਾਡੇ ਲਈ ਗੁਰੂ ਨੂੰ ਸਮਝਣ ਲਈ ਸਤਹੀ ਕਿਸਮ ਦੇ ਗਿਆਨ ਪ੍ਰਬੰਧ ਦੀ ਬਜਾਇ ਸਾਡੇ ਪੁਰਾਤਨ ਸ੍ਰੋਤਾਂ ਦੀ ਸਹਾਇਤਾ ਬਹੁਤ ਜ਼ਰੂਰੀ ਹੈ। ਪ੍ਰੋਫ਼ੈਸਰ ਸ਼ੇਰ ਸਿੰਘ ਦੱਸਦੇ ਹਨ,"ਕਿ ਬੁੱਧੀ ਸਮੁੱਚੀ ਜੀਵਨ ਰੌਂ ਨੂੰ ਪਾਟੋ ਧਾੜ ਵਿਚ ਪਾਉਂਦੀ ਹੈ ਤੇ ਇਕ ਸੁਚੱਜੇ ਤੇ ਬੱਝਵੇਂ ਜੀਵਨ ਦਾ ਨਕਸ਼ਾ ਨਹੀਂ ਬੱਝਣ ਦੇਂਦੀ।"[੩] ਸਾਡੇ ਲਈ ਗੁਰੂ ਵਿਚਾਰਧਾਰਾ ਜਾਂ ਗਿਆਨ ਹੀ ਨਹੀਂ ਬਲਕਿ ਅਗੰਮ, ਅਗੋਚਰ ਵੀ ਹੈ। ਸ. ਹਰਿੰਦਰ ਸਿੰਘ ਮਹਿਬੂਬ ਗੁਰੂ ਦੀ ਪ੍ਰਤੀਤ ਬਾਰੇ ਦੱਸਦੇ ਹਨ,"ਇਹ ਗੁਰੂ-ਪ੍ਰਤੀਤੀ ਅਸੀਮ ਹੈ, ਇਸ ਦੇ ਕਾਨੂੰਨ ਅਛੋਹ ਅਤੇ ਅਦ੍ਰਿਸਟ ਹਨ, ਪਰ ਫੇਰ ਵੀ ਇਹ ਕਿਸੇ ਮੁਕੰਮਲ ਜ਼ਬਤ ਵਿਚ ਨਮੂਦਾਰ ਹੋ ਰਹੀ ਹੈ। ਗੁਰੂ ਸਾਹਿਬ *ਜਾਹਰ ਪੀਰ ਜਗਤੁ ਗੁਰੁ ਬਾਬਾ* (ਭਾਈ ਗੁਰਦਾਸ ਜੀ) ਦੇ ਅਸਲੀ ਦੀਦਾਰ ਨੂੰ ਪ੍ਰਾਪਤ ਕਰ ਚੁੱਕੇ ਹਨ, ਪਰ ਫਿਰ ਵੀ ਇਸ ਦੀਦਾਰ ਦੀ ਮੰਜਿਲ ਮੁੱਕੀ ਨਹੀਂ।"[੪] ਭਾਵੇਂ ਮਨੁੱਖੀ ਬੁੱਧੀ ਦੀ ਸੀਮਾ ਹੈ, ਫਿਰ ਵੀ ਸਾਹਿਤ ਦੇ

**ਖੋਜਾਰਥੀ, ਗੁਰੂ ਗੋਬਿੰਦ ਸਿੰਘ ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।*
*ਮੋ: +੯੧੯੮੮੮੨-੮੮੮੪੮*

ਵੱਖ-ਵੱਖ ਰੂਪ ਜਿਵੇਂ ਸਾਖੀ ਤੇ ਕਾਵਿ ਰੂਪ ਗੁਰੂ ਦੀ ਸ਼ਖ਼ਸੀਅਤ ਦੇ ਅਨੇਕ ਪੱਖ ਨੂੰ ਰੂਹਾਨੀ ਛੋਹਾਂ ਨਾਲ ਉਜਾਗਰ ਕਰਦੇ ਹਨ।

'ਗੁਰਬਿਲਾਸ ਪਾਤਸ਼ਾਹੀ ੧੦' ਕਵੀ ਕੁਇਰ ਸਿੰਘ ਦੀ ਕਾਵਿ-ਰਚਨਾ ਵਿਚ ਗੁਰੂ ਸ਼ਖ਼ਸੀਅਤ ਤੇ ਗੁਰੂ ਸੋਭਾ ਦੇ ਦਰਸ਼ਨ ਹੁੰਦੇ ਹਨ। ਕਵੀ ਨੇ ਆਪਣੀ ਰਚਨਾ ਵਿਚ ਗੁਰੂ ਦੀ ਸ਼ਖ਼ਸੀਅਤ, ਮਹਾਨਤਾ ਅਤੇ ਲੋੜ ਨੂੰ ਬਹੁਤ ਸ਼ਿੱਦਤ ਨਾਲ ਪੇਸ਼ ਕੀਤਾ ਹੈ। ਭਾਈ ਕੁਇਰ ਸਿੰਘ ਨੇ ਆਪਣੀ ਰਚਨਾ ਦੇ ਮੰਗਲਾਚਰਣ ਵਿਚ ਅਕਾਲ ਪੁਰਖ ਦੇ ਗੁਣ ਗਾਉਣ ਪਿੱਛੋਂ ਭਵਜਲ ਸੰਸਾਰ ਵਿਚ ਮਨੁੱਖਾ ਜਨਮ ਦੀ ਸਫ਼ਲਤਾ ਲਈ ਗੁਰੂ ਨੂੰ ਹੀ ਇੱਕੋ-ਇੱਕ ਵਸੀਲੇ ਵਜੋਂ ਪੇਸ਼ ਕੀਤਾ ਹੈ:

*ਗੁਰਮੁਖਿ ਹ੍ਵੈ ਧਜਾਏ ਜੇ ਕੋਈ। ਸ੍ਰੀ ਹਰਿ ਜੂ ਕੋ ਪਾਵੈ ਸੋਈ।*
*ਧੰਨ ਧੰਨ ਸਤਿਗੁਰੁ ਕਰਤਾਰਾ। ਕੀਨ ਜਵਨ ਯਹਿ ਪੰਥ ਸੁਧਾਰਾ।*[੫]

ਭਾਈ ਕੁਇਰ ਸਿੰਘ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਉਪਮਾ ਕਰਦਿਆਂ ਸਿੱਖ ਧਰਮ ਦੇ ਨਿਆਰੇਪਣ ਨੂੰ ਉਜਾਗਰ ਕਰਦਾ ਹੈ। ਕਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸ੍ਰੀ ਗੁਰੂ ਨਾਨਕ ਸਾਹਿਬ ਦੀ ਜੋਤਿ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਆਦਿ ਗੁਰੂ ਅਤੇ ਬ੍ਰਹਮਮਈ ਆਖ ਕੇ ਸਿੱਖੀ ਦੀ ਮੌਲਿਕਤਾ ਨੂੰ ਪੇਸ਼ ਕਰਦਾ ਹੈ:

*ਧਰ ਸੰਤ ਅਵਤਾਰੀ, ਨਾਮ ਸਮਾਰੀ, ਕਾਮ ਗਤਾਰੀ, ਬ੍ਰਹਮ ਮਏ।*
*ਸ੍ਰੀ ਗੁਰ ਆਦੀ, ਤਾਕੀ ਗਾਦੀ, ਦਸਮ ਪ੍ਰਸਾਦੀ, ਰੂਪ ਜਏ॥*[੬]

ਗੁਰੂ ਨੇ ਮਨੁੱਖ ਦਾ ਲੋਕ-ਪਰਲੋਕ ਸੁਆਰਨ ਲਈ 'ਮਾਇਆ ਵਿਚ ਉਦਾਸੀ' ਦਾ ਸੁਖਾਲਾ ਮਾਰਗ ਦੱਸਿਆ ਹੈ। ਉਨ੍ਹਾਂ ਅਨੁਸਾਰ ਗੁਰੂ ਨੇ ਕੁਦਰਤ ਦੇ ਕਣ-ਕਣ ਵਿਚ ਵੱਸਦੇ ਅਕਾਲ ਪੁਰਖ ਦੇ ਪਰਗਟ ਦਰਸ਼ਨ ਕਰਵਾ ਦਿੱਤੇ ਹਨ:

*ਸ੍ਰੀ ਅਸਿਧੁਜ ਕਹੁ ਪ੍ਰਗਟ ਦਿਖਾਯੋ।*
*ਗੁਰਮੁਖਿ ਗਾਡੀ ਰਾਹਿ ਚਲਾਯੋ।*[੭]

ਭਾਈ ਗੁਰਦਾਸ ਜੀ ਨੇ ਗੁਰੂ ਵੱਲੋਂ ਸ਼ਬਦ, ਸੁਰਤ ਤੇ ਸੰਗਤ ਦੀ ਕਿਰਪਾ ਨਾਲ ਮਨੁੱਖੀ ਮਨ ਨੂੰ ਦੁਨੀਆਦਾਰੀ ਵਿਚ ਕਮਲ ਦੀ ਤਰਾਂ ਰਹਿਣ ਦਾ ਉਪਦੇਸ਼ ਦਿੱਤਾ ਹੈ। ਮਾਇਆ ਵਿਚ ਉਦਾਸੀ ਦੇ ਇਸ ਸੁਖਾਲੇ ਮਾਰਗ ਨੂੰ 'ਗੁਰਮੁਖਿ ਗਾਡੀ ਰਾਹੁ' ਦਾ ਨਾਂ ਦਿੱਤਾ ਹੈ:

*ਸਤਿਗੁਰ ਸਚਾ ਪਾਤਿਸਾਹੁ ਗੁਰਮੁਖਿ ਗਾਡੀ ਰਾਹੁ ਚਲਾਇਆ।*
*ਪੰਜਿ ਦੂਤਿ ਕਰਿ ਭੂਤ ਵਸਿ ਦੁਰਮਤਿ ਦੂਜਾ ਭਾਉ ਮਿਟਾਇਆ।*
*ਸਬਦ ਸੁਰਤਿ ਲਿਵਿ ਚਲਣਾ ਜਮੁ ਜਾਗਾਤੀ ਨੇੜਿ ਨ ਆਇਆ।*
*ਬੇਮੁਖਿ ਬਾਰਹ ਵਾਟ ਕਰਿ ਸਾਧਸੰਗਤਿ ਸਚੁ ਖੰਡੁ ਵਸਾਇਆ।*
*ਭਾਉ ਭਗਤਿ ਭਉ ਮੰਤ੍ਰ ਦੇ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ।*
*ਜਿਉ ਜਲ ਅੰਦਰਿ ਕਮਲ ਹੈ ਮਾਇਆ ਵਿਚਿ ਉਦਾਸੁ ਰਹਾਇਆ।*
*ਆਪੁ ਗਵਾਇ ਨ ਆਪੁ ਗਣਾਇਆ॥*[੮]

ਕਵੀ ਕੁਇਰ ਸਿੰਘ ਦੱਸਦੇ ਹਨ ਕਿ 'ਗੁਰੂ' ਦੀ ਸ਼ਖ਼ਸੀਅਤ ਅਤੇ ਵਡਿਆਈ

ਸ਼ਬਦਾਂ ਦੀ ਕਥਨੀ ਅਤੇ ਕਹਿਣੀ ਤੋਂ ਬਾਹਰ ਹੈ, ਕਿਉਂਕਿ ਗੁਰੂ ਅਗਮ ਹੈ:

ਕਹਨ ਕਥਨ ਲਿਖਨੈ ਨਹੀ ਆਵੈ। ਅਗਮ ਅਗੋਚਰ ਪਰੈ ਸਮਾਵੈ।[੯]

ਸਵਾਲ ਪੈਦਾ ਹੁੰਦਾ ਹੈ ਕਿ ਜੇਕਰ ਗੁਰੂ ਨੂੰ ਸ਼ਬਦਾਂ ਵਿਚ ਬਿਆਨ ਨਹੀਂ ਕੀਤਾ ਜਾ ਸਕਦਾ ਤਾਂ ਗੁਰੂ ਬਾਰੇ ਜਣਿਆ ਕਿਵੇਂ ਜਾਵੇ? ਕਵੀ ਕੁਇਰ ਸਿੰਘ ਦਾ ਹੀ ਨਿਰਣਾ ਹੈ ਕਿ ਗੁਰੂ-ਪ੍ਰੇਮ ਵਿਚ ਭਿੱਜੇ ਸੰਤ ਜਨਾਂ ਦੇ ਹਿਰਦੇ ਵਿਚ ਗੁਰੂ ਦਾ ਨਿਵਾਸ ਹੈ ਜਿੱਥੋਂ ਉਸ ਦਾ ਪ੍ਰਕਾਸ਼ ਪ੍ਰਾਪਤ ਕੀਤਾ ਜਾ ਸਕਦਾ ਹੈ:

*ਸੰਤਨ ਕੇ ਉਰ ਮੈ ਤਿਹ ਥਾਨਾ। ਨਿਸਦਿਨ ਕਰ ਹੀ ਤਾ ਅਸਥਾਨਾ।*[੧੦]

ਕਵੀ ਕੁਇਰ ਸਿੰਘ ਆਪਣੇ-ਆਪ ਨੂੰ ਸਵਾਲ ਕਰਦੇ ਹਨ ਕਿ ਅਜਿਹੇ ਮਹਾਨ ਗੁਰੂ ਦੀ ਸ਼ਰਨ ਜਾਣ ਸਮੇਂ ਕਿਹੜਾ ਪਦਾਰਥ ਉਨ੍ਹਾਂ ਲਈ ਭੇਟਾ ਰੱਖੀਏ? ਜਵਾਬ ਵਿਚ ਕਵੀ ਕੁਇਰ ਸਿੰਘ ਦੱਸਦਾ ਹੈ ਕਿ ਸਰੀਰ, ਮਨ ਅਤੇ ਧਨ ਦੀਆਂ ਜਿੰਨੀਆਂ ਵੀ ਪ੍ਰਾਪਤੀਆਂ ਹਨ, ਉਹ ਗੁਰੂ ਨੇ ਪਰਮਾਤਮਾ ਦੇ ਪ੍ਰੇਮ ਤੋਂ ਕੁਰਬਾਨ ਕਰ ਦਿੱਤੀਆਂ ਹਨ। ਇਸ ਕਰਕੇ ਗੁਰੂ ਸੰਸਾਰ ਦੀਆਂ ਸਭ ਦੌਲਤਾਂ ਅਤੇ ਪ੍ਰਾਪਤੀਆਂ ਤੋਂ ਉੱਪਰ ਹੈ। ਕੋਈ ਭੇਟਾ ਇਸ ਯੋਗ ਨਹੀਂ ਕਿ ਉਹ ਗੁਰੂ ਸਾਹਮਣੇ ਪੇਸ਼ ਕੀਤੀ ਜਾ ਸਕੇ। ਸਿੱਖ ਵਾਸਤੇ ਇੱਕੋ ਹੀ ਵਸੀਲਾ ਹੈ ਕਿ ਉਹ ਆਪਣੇ ਮਨ ਅਤੇ ਕਾਮਨਾਵਾਂ ਨੂੰ ਗੁਰੂ ਅੱਗੇ ਅਰਪਣ ਕਰ ਦੇਵੇ ਅਤੇ ਹਿਰਦੇ ਵਿਚ ਗੁਰੂ ਦੇ ਚਰਨਾਂ ਦੀ ਯਾਦ ਨੂੰ ਟਿਕਾ ਲਵੇ:

*ਤਨ ਮਨ ਧਨ ਨਿਧਿ ਇਨ ਸਬ ਵਾਰੀ। ਮਨ ਮਨਸਾ ਦੈ ਪਗ ਪਰ ਵਾਰੀ।*
*ਨਿਜ ਉਰ ਮੈ ਅੰਬੁਜ ਧਰ ਪਾਦਾ। ਆਦਿ ਅਨੀਲ ਅਭੇਦ ਅਨਾਦਾ॥*[੧੧]

ਕਵੀ ਅਨੁਸਾਰ ਗੁਰੂ ਸ਼ਖ਼ਸੀਅਤ ਨੂੰ ਸਾਧਾਰਨ ਮਨੁੱਖ ਦੀ ਸ਼ਖ਼ਸੀਅਤ ਵਾਂਗ ਬਿਆਨ ਨਹੀਂ ਕੀਤਾ ਜਾ ਸਕਦਾ ਹੈ। ਗੁਰੂ ਸ਼ਖ਼ਸੀਅਤ ਦੈਵੀ ਹੈ, ਰਹੱਸ ਭਰਪੂਰ ਹੈ ਅਤੇ ਅਨੁਭਵ ਦਾ ਵਿਸ਼ਾ ਹੈ। ਪੂਰਨ ਸਿੰਘ ਅਨੁਸਾਰ ਗੁਰੂ ਦੀ ਛਬੀ ਬਣਾਈ ਨਹੀਂ ਜਾ ਸਕਦੀ। ਪ੍ਰੋ. ਪੂਰਨ ਸਿੰਘ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਤਸਵੀਰ ਪੇਸ਼ ਕਰਨ ਸੰਬੰਧੀ 'ਗੁਰਬਿਲਾਸ' ਦੇ ਕਵੀਆਂ ਵੱਲੋਂ ਪ੍ਰਾਪਤ ਕੀਤੀ ਕੁਝ ਸਫਲਤਾ ਦਾ ਜ਼ਿਕਰ ਕਰਦੇ ਹਨ। ਅਜਿਹਾ ਕਰਦਿਆਂ ਪੂਰਨ ਸਿੰਘ ਲੱਗਭਗ ਉਪਰੋਕਤ ਬੰਦਾਂ ਦੀ ਹੀ ਵਿਆਖਿਆ ਪੇਸ਼ ਕਰਦੇ ਹਨ। ਪ੍ਰੋ. ਪੂਰਨ ਸਿੰਘ ਦੇ ਸ਼ਬਦਾਂ ਵਿਚ, "ਜਿਨ੍ਹਾਂ ਸੰਤਾਂ ਦੇ ਹਿਰਦੇ ਵਿਚ ਮੇਰੇ ਕਲਗੀਆਂ ਵਾਲੇ ਦੀ ਤਸਵੀਰ ਹੈ, ਉਹ ਲਿਖ ਨਹੀਂ ਸਕਦੇ, ਦੱਸ ਨਹੀਂ ਸਕਦੇ, ਕੱਢ ਨਹੀਂ ਸਕਦੇ, ਪਰ ਇਹ ਜ਼ਰੂਰ ਕਹਿਣਗੇ ਕਿ ਸਤਿਗੁਰ ਆਪ ਪਰਦਾ ਚੁੱਕੇ ਤੇ ਦੱਸੇ ਹਾਂ ਜੀ ਦੱਸੇ, ਨਹੀਂ ਤਾਂ ਕੌਣ ਦੱਸੇ ਤੇ ਕੌਣ ਦਸਾਏ, ਓਹੀ ਖਿੱਚੇ ਤਾਂ ਖਿੱਚੇ ਨਹੀਂ ਤਾਂ ਕੌਣ ਖਿੱਚੇ।"

ਕਵੀ ਕੁਇਰ ਸਿੰਘ ਅਨੁਸਾਰ 'ਗੁਰੂ' ਕਲਪ ਬ੍ਰਿਛ ਵਾਂਗ ਆਪਣੇ ਸਿੱਖਾਂ ਦੇ ਸਾਰੇ ਕਾਰਜ ਤੇ ਮਨੋਕਾਮਨਾਵਾਂ ਪੂਰੀਆਂ ਕਰਨ ਵਾਲਾ ਹੈ:

*ਕਲਪ ਤਰੋਵਰ ਸ੍ਰੀ ਗੁਰੁ ਚਰਨਾ। ਤਿਨ ਕਾ ਆਹਿ ਮੋਰ ਉਰ ਪਰਨਾ।*
*ਜੋ ਮਨਸਾ ਧਰਹੋ ਉਰ ਮਾਹੀ। ਕਰ ਹੈ ਪੂਰਨ ਜਹਾਂ ਤਹਾਂ ਹੀ॥*[੧੩]

ਕਵੀ ਅਨੁਸਾਰ ਗੁਰੂ ਦੀ ਛੋਹ ਪਾਰਸ ਹੈ ਤੇ ਸਾਰੀਆਂ ਸਿਧੀਆਂ ਦਾ ਖ਼ਜ਼ਾਨਾ ਹੈ

ਜੋ ਮਨੁੱਖ ਇੱਕ ਵਾਰ ਸੰਗਤ ਵਿਚ ਆ ਜਾਂਦਾ ਹੈ ਉਹ ਗੁਰ ਛੋਹ ਨਾਲ ਸੋਨਾ ਬਣ ਜਾਂਦਾ ਹੈ, ਭਾਵ ਗੁਰੂ ਉਸ ਨੂੰ ਲੋਕ ਤੇ ਪਰਲੋਕ ਦੇ ਖ਼ਜ਼ਾਨੇ ਬਖ਼ਸ਼ ਦਿੰਦਾ ਹੈ:

*ਸਗਲ ਸਿਧਿ ਗੁਰੁ ਮੈ ਸੁਨ ਭਾਈ। ਜਾਨਤ ਜਾ ਕਉ ਆਪ ਦਿਖਾਈ।*
*ਪਾਰਸ ਇਵ ਜਬ ਉਰ ਛੁਇ ਜਾਏ। ਕੰਚਨ ਕਰਤ ਮਨੁਰਹਿ ਭਾਏ॥*[੧੪]

ਕਵੀ ਕੁਇਰ ਸਿੰਘ ਅਨੁਸਾਰ ਸੰਸਾਰ ਅੰਦਰ ਧਰਮ ਦਾ ਵਰਤਾਰਾ ਹੀ ਸਦਾ ਰਹਿਣ ਵਾਲਾ ਹੈ। ਉਸ ਅਨੁਸਾਰ ਧਰਮ ਦੇ ਇਸ ਵਰਤਾਰੇ ਨੂੰ ਕ੍ਰਿਆਸ਼ੀਲ ਕਰਨ ਲਈ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਸੰਸਾਰ ਵਿਚ ਆਏ ਹਨ। ਸ੍ਰੀ ਗੁਰੂ ਅਰਜਨ ਜੀ ਨੇ ਧਰਮ ਨੂੰ ਇਸ ਜਗਤ ਅੰਦਰ ਸਥਾਪਿਤ ਕਰ ਦਿੱਤਾ। ਕਵੀ ਨੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਤੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤਕ ਗੁਰੂ ਸਾਹਿਬਾਨ ਦੇ ਪਰਉਪਕਾਰੀ ਜੀਵਨ ਨੂੰ ਸੰਖੇਪ ਵਿਚ ਪੇਸ਼ ਕੀਤਾ ਹੈ:

*ਤਨ ਨਾਸੀ ਹੈ ਬਿਧ ਸੁਰ ਤਾਂਈ। ਕੇਵਲ ਧਰਮ ਰਹੈ ਜਗ ਮਾਂਹੀ।*
*ਧਰਮ ਹੇਤ ਗੁਰੁ ਨਾਨਕ ਰੂਪਾ। ਭਯੋ ਨਿਰਾਮੈ ਬ੍ਰਹਮ ਅਨੂਪਾ।*
*ਤਾਂਤੇ ਸ੍ਰੀ ਗੁਰੁ ਅੰਗਦ ਜਾਨਾ। ਤ੍ਰਿਤੀ ਚੌਥ ਜੋ ਗੁਰੁ ਸੁਖ ਠਾਨਾ।*
*ਬੇਦ ਰੂਪ ਸਮ ਵਿਸਨੁ ਅਨੂਪਾ। ਧਰਯੋ ਗ੍ਰੰਥ ਬਪੁ ਪੋਤ ਸਰੂਪਾ॥*
*ਗੁਰ ਅਰਜਨ ਜਗ ਧਰਮ ਧਰਾਯੋ। ਪੁਨਿ ਹਰਿ ਗੋਬਿੰਦ ਤੁਰਕਨ ਕੋ ਘਾਯੋ।*
*ਗੁਰ ਹਰਿ ਰਾਏ ਕਰੈ ਕਲਜਾਨਾ। ਧਰਾ ਧਰਮ ਜਗ ਨਾਮ ਵਿਤਾਨਾ॥*
*ਗੁਰ ਹਰਿ ਕ੍ਰਿਸਨ ਕੀਏ ਪੁਨਿ ਕਾਮਾ। ਪਰ ਹਿਤ ਭਏ ਗੁਰੂ ਏ ਜਾਨਾ।*
*ਜੈਸ ਮੇਘ ਪਰ ਹਿਤੀ ਸੁਧਾਰੈ। ਤੈਸੇ ਬ੍ਰਹਮ ਗੁਰੂ ਬਪੁ ਕਾਰੈ॥*[੧੫]

ਕਵੀ ਕੁਇਰ ਸਿੰਘ ਅਨੁਸਾਰ ਸ੍ਰੀ ਗੁਰੂ ਤੇਗ ਬਹਾਦਰ ਜੀ ਪਰਮਾਤਮਾ ਦਾ ਹੀ ਰੂਪ ਹਨ ਤੇ ਜਿਹੋ ਜਿਹੀ ਸ਼ਰਧਾਰਮਈ ਦ੍ਰਿਸ਼ਟੀ ਨਾਲ ਕੋਈ ਤੱਕਦਾ ਹੈ ਉਸ ਸ਼ਰਧਾ ਵਿੱਚੋਂ ਹੀ ਉਸ ਨੂੰ ਦਰਸ਼ਨ ਹੁੰਦੇ ਹਨ। ਕਵੀ ਅਨੁਸਾਰ ਝੂਠੇ ਗੁਰੂਆਂ ਨੂੰ ਗੁਰੂ ਜੀ ਦੇ ਪ੍ਰਤਾਪ ਨੇ ਇਸ ਤਰ੍ਹਾਂ ਲੁਕਾ ਦਿੱਤਾ ਜਿਸ ਤਰਾਂ ਸੂਰਜ ਤਾਰਿਆਂ ਨੂੰ ਲੁਕਾ ਦਿੰਦਾ ਹੈ:

*ਲਖਤ ਲੋਗ ਮਨ ਖਿਚਤ ਹੈਂ, ਮੋਹਨ ਜਾਲ ਪ੍ਰਕਾਰ।*
*ਜੈਸ ਦ੍ਰਿਸ਼ਟਿ ਤੈਸੋ ਲਖੈ, ਸਤਿਗੁਰ ਬ੍ਰਹਮ ਅਕਾਰ॥*
*ਕੋਟਿ ਦੇਵ ਚਕ ਪਰਤ ਤੇਜ ਲਖ ਬ੍ਰਹਮ ਉਚਾਰਤ।*
*ਬਰੁਨ ਬਿਰੰਚਿਕਿ ਵਿਸਨੁ ਸੰਭੁ ਜਨੁ ਸਕ੍ਰ ਸੁਧਾਰਕ॥*
*ਲਖੈਂ ਤੁਰਕ ਸਮ ਨਾਸਨਿ ਆਪ ਕੋ ਹਿਤ ਪਹਿਚਾਨੇ।*
*ਸਾਧੂ ਪੇਖਤ ਸਾਧੁ ਜੋਗਿ ਸੰਕਰ ਸਮ ਜਾਨੈ।*
*ਬੀਰਨ ਦੇਖਯੋ ਬੀਰ ਬਰ ਰਵੀ ਕੰਜ ਪਹਿਚਾਨ।*
*ਕੱਸਪ ਪ੍ਰਿਥੁ ਲਖਿ ਕਾਸਪੀ ਦਾਸਨ ਸੁਰਤਰੁ ਮਾਨ॥*
*ਸਿੱਧਨ ਦੇਖਯੋ ਸਿਧ ਕਵਲ ਸੂਰਜ ਸਮ ਜਾਨੀ।*
*ਝੂਠੇ ਗੁਰ ਲੁਕ ਗਏ ਸੂਰ ਲਖ ਉਡਗ ਪ੍ਰਮਾਨੀ।*
*ਜਾ ਵਿਧ ਥੀ ਮਨ ਪ੍ਰੀਤ ਤੈਸ ਸਮ ਗੁਰ ਬਪੁ ਪੇਖਾ।*

*ਵਿਸਨ ਰੂਪ ਅਤਿ ਚਿੱਤ ਪਰੈ ਬਰ ਬੈਨ ਅਲੇਖਾ।*[੧੬]

ਕਵੀ ਕੁਇਰ ਸਿੰਘ ਨੇ ਗੁਰੂ ਜੀ ਦੀ ਅਵਸਥਾ ਨੂੰ ਬਿਆਨ ਕਰਦਿਆਂ ਗੁਰੂ ਜੀ ਦੀ ਨਿਰਲੇਪਤਾ, ਪ੍ਰਭੂ ਨਾਮ ਦੇ ਰੰਗ ਵਿਚ ਵੈਰਾਗੀ ਬਚਨ, ਕਿਸੇ ਵੀ ਤਰ੍ਹਾਂ ਦੀ ਇੱਛਾ ਤੋਂ ਮੁਕਤ, ਰੂਹਾਨੀਅਤ ਦੀ ਸ਼ਿਖ਼ਰ ਵਿਚ ਲੀਨ ਅਤੇ ਪਰਉਪਕਾਰ ਗੜੁੱਚੀ ਸ਼ਖ਼ਸੀਅਤ ਨੂੰ ਉਜਾਗਰ ਕੀਤਾ ਹੈ :

*ਬੈਠੇ ਹਰਿ ਧਨ ਮਨ ਮਹਿ ਧਾਰੀ। ਨਿਜ ਬਪੁ ਦੀਨ ਜਗਤ ਹਿਤਕਾਰੀ।*
*ਕਾ ਹਿਤ ਜਗ ਕੋ ਹਿਤ ਹੋ ਜਾਈ। ਪਰ ਉਪਕਾਰੀ ਸੰਤ ਸਹਾਈ॥*
*ਕਛੁ ਵਾਂਛਾ, ਕਛੁ ਰਾਗ ਨ ਦੋਖਾ। ਜਾ ਕੋ ਨਹੀ ਬੰਧ ਅਰੁ ਮੋਖਾ।*
*ਸਦਾ ਬੈਰਾਗ ਬੈਨੁ ਮੁਖ ਕਈ। ਅਸੰਸਕਤਿ ਕਹੁ ਪ੍ਰਗਟ ਦਿਖਈ॥*
*ਪਦਾਰਥ ਭਾਵਨੀ ਸਹਜੈ ਹੋਈ। ਨਹਿ ਮਨ ਰਾਜ ਸੁਪਨ ਸਮ ਲੋਈ।*
*ਤੁਰੀਆਤੀਤ ਸੁ ਯਾ ਤੇ ਜਾਨੀ। ਨਿਰਵਿਕਲਪ, ਨਹਿ ਕਲਪ ਸੁ ਠਾਨੀ॥*
*ਓਹੰ ਸੋਹੰ ਹੈ ਸਤਿ ਨਾਮਾ। ਅਜਪਾ ਜਾਪ ਸਦਾ ਸੁਖ ਧਾਮਾ।*
*ਨਹਿ ਮੈ ਤੂੰ ਹੈ ਯਾਹਿ ਬਿਚਾਰਾ। ਸਦਾ ਜਾਹਿ ਅਦ੍ਵੈਤ ਪ੍ਰਕਾਰਾ॥*[੧੭]

ਗੁਰੂ ਜੀ ਧਰਮ, ਅਰਥ, ਕਾਮ ਅਤੇ ਮੁਕਤੀ ਭਾਵ ਚਾਰੇ ਪਦਾਰਥ ਦੇਣ ਵਾਲੇ ਹਨ। ਗੁਰੂ ਜੀ ਆਦਿ ਅਤੇ ਅਨੰਤ ਹਨ ਜਿਨ੍ਹਾਂ ਦੀਆਂ ਅਨੇਕਾਂ ਬਰਕਤਾਂ ਮਨ ਵਿਚ ਫੁਰਨਾ ਕਰਨ ਨਾਲ ਹੀ ਪ੍ਰਾਪਤ ਹੋ ਜਾਂਦੀਆਂ ਹਨ:

*ਅਚੁਤ ਆਦਿ ਅਨੰਤ ਅਸੰ ਧਰ, ਦਰਸ ਦਿਖਾਵਤ ਸੰਗਤ ਸਾਰੀ।*
*ਧੇਨਸੁ ਪਾਰਸ ਕਲਪਤਰੂ ਇਨ ਤੇ ਅਧਿਕੰ ਜਸ ਆਹਿ ਅਪਾਰੀ।*
*ਚਾਰ ਪਦਾਰਥ ਮੋਖ ਤੇ ਆਦਿ ਹੀ, ਦੇਤ ਹੈ ਭੀਖ ਜੁ ਜਾਚਕ ਚਾਰੀ।*
*ਮਾਗਧ ਚਾਰਨ ਸੂਤਨ ਕੋ ਪੁਨਿ ਦੇਵਤ ਦਾਨ ਜੁ ਮੋਖ ਪ੍ਰਕਾਰੀ॥*[੧੮]

ਅਤੇ

*ਜੋ ਮਨਸਾ ਕਰ ਆਵਈ, ਬਿਨ ਮਾਂਗੇ ਸਭ ਦੇਤ।*
*ਕੌਨ ਕਮੀ ਤਾਕੋ ਭਨੋ, ਸ੍ਰੀ ਗੁਰ ਪਦ ਜਹਿ ਚੇਤ॥*
*ਕਾਮ ਧੇਨੁ ਚਿੰਤਾਮਣੀ, ਪਾਰਸ ਸੁਰਤਰੁ ਜਾਨ।*
*ਰਿਧਿ ਸਿਧਿ ਬਾਰ ਬੁਹਾਰਹੀ, ਬੇਦ ਪਦਾਰਥ ਮਾਨ॥*[੧੯]

ਕਵੀ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਨਾਂ (ਗਰੀਬਾਂ) ਦੇ ਮਿੱਤਰ, ਸੰਤਾਂ ਦੇ ਸਹਾਈ ਅਤੇ ਦੁਸ਼ਟਾਂ ਦਾ ਨਾਸ਼ ਕਰਨ ਵਾਲੇ ਆਪ ਹੀ ਪਰਮਾਤਮਾ ਦਾ ਰੂਪ ਧਾਰ ਕੇ ਆਏ ਹਨ:

*ਦੀਨ ਸੁ ਬੰਧ ਸੁ ਸਾਹਿਬ ਜੀ ਪ੍ਰਭ ਗਾਫਲ ਗੰਜਨ ਸੰਤ ਹਿਤਾਈ।*
*ਕੀਰਤਿ ਕੇਤੁ ਸੁ ਬੰਸੁ ਵਤੰਸਤਿ ਰੂਪ ਅਨੂਪ ਧਰਯੋ ਹਰਿ ਆਈ॥*[੨੦]

ਕਵੀ ਕੁਇਰ ਸਿੰਘ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੂੰ ਪਰਮਾਤਮਾ ਨਾਲ ਇੱਕ-ਮਿਕ ਦੱਸਦਾ ਹੈ, *ਸ੍ਰੀ ਗੁਰੂ ਨਾਨਕ ਬ੍ਰਹਮ ਮਯੰਬਰ, ਤਾ ਪਦ ਰਾਜ ਸਿੰਘਾਸਨ ਕਾਰੀ।*[੨੧] ਇਸ ਤਰਾਂ ਹੀ ਸ੍ਰੀ ਗੁਰੂ ਅਰਜਨ ਜੀ ਸ੍ਰੀ ਗੁਰੂ ਨਾਨਕ ਸਾਹਿਬ ਦੀ ਉਪਮਾ

ਕਰਦਿਆਂ ਦੱਸਦੇ ਹਨ ਕਿ ਅਕਾਲ ਪੁਰਖ ਨਾਲ ਇੱਕ-ਮਿੱਕ ਹੋਏ ਉਸ ਦੇ ਭਗਤਾਂ ਦੀ ਉਪਮਾ ਕਥੀ ਨਹੀਂ ਜਾ ਸਕਦੀ, ਸਿਰਫ ਉਨ੍ਹਾਂ ਤੋਂ ਆਪਾ ਕੁਰਬਾਨ ਕੀਤਾ ਜਾ ਸਕਦਾ ਹੈ:

*ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ॥*
*ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ॥*[੨੨]

ਭਾਈ ਗੁਰਦਾਸ ਜੀ ਗੁਰੂ ਸਾਹਿਬ ਦੇ ਸੰਸਾਰ ਉੱਪਰ ਆਉਣ ਨੂੰ ਸੂਰਜ ਦੇ ਚਾਨਣ ਨਾਲ ਤਸ਼ਬੀਹ ਦਿੰਦੇ ਹਨ:

*ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ।*
*ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪਿ ਅੰਧੇਰੁ ਪਲੋਆ।*[੨੩]

ਕਵੀ ਕੁਇਰ ਸਿੰਘ ਵੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਆਗਮਨ ਨੂੰ ਸੰਸਾਰ ਲਈ ਹਨੇਰੇ ਦੇ ਖਾਤਮੇ ਅਤੇ ਚਾਨਣੀ ਸਵੇਰ ਵਜੋਂ ਬਿਆਨ ਕਰਦਾ ਹੈ, "ਸ੍ਰੀ ਪ੍ਰਭ ਆਯੋ, ਜਗ ਜਸ ਪਾਯੋ, ਜਨ ਰਵਿ ਛਾਯੋ ਰੈਨ ਹਤੀ।" ਇਹ ਵਿਚਾਰ ਭਾਈ ਗੁਰਦਾਸ ਜੀ ਵੱਲੋਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਸੰਸਾਰ ਆਗਮਨ ਲਈ ਵਰਤੇ ਗਏ ਚਿੰਨ੍ਹਾਂ ਨਾਲ ਇੰਨ-ਬਿੰਨ ਮਿਲਦਾ ਹੈ।

ਕਵੀ ਨੇਕੀ ਦੇ ਸਾਰੇ ਰੂਪਾਂ ਵਿਚ ਗੁਰੂ ਨੂੰ ਹਾਜ਼ਰ ਦੱਸਦਾ ਹੋਇਆ ਬਿਆਨ ਕਰਦਾ ਹੈ ਕਿ ਪਵਿੱਤਰ ਕਰਮਾਂ, ਰਿਧੀਆਂ-ਸਿਧੀਆਂ ਦੇ ਮਾਲਕ ਅਤੇ ਅਕਾਲ ਪੁਰਖ ਤੇ ਸ਼ਾਹਿ ਸ਼ਾਹਿਨਸ਼ਾਹ ਮੰਨਦਾ ਹੈ:

*ਖਟ ਕਾਰਨ ਮਾਹੀ, ਅਸਟ ਦਸਾਹੀ ਸਭ ਜਗ ਮਾਹੀ, ਏਕ ਤੁਹੀ।*
*ਸ੍ਰੀ ਗੁਰ ਆਹੀ, ਹੰਸ ਧਰਾਈ, ਬਾਵਨ ਮਾਹੀ ਰਾਮ ਮਹੀ॥*
*ਪੁਨਿ ਦੁਖ ਪਾਏ, ਲੋਕ ਸਬਾਏ, ਕਿਸਨ ਹੋ ਆਏ, ਕੰਸ ਹਨਾ।*
*ਪੁਨਿ ਧਰਮ ਨਸਾਨਾ, ਧਰ ਦੁਖ ਮਾਨਾ, ਸ੍ਰੀ ਪ੍ਰਭ ਜਾਨਾ, ਆਪ ਅਨਾ।*
*ਧਰ ਸੰਤ ਅਵਤਾਰੀ, ਨਾਮ ਸਮਾਰੀ, ਕਾਮ ਗਤਾਰੀ, ਬ੍ਰਹਮ ਮਏ।*
*ਸ੍ਰੀ ਗੁਰ ਆਦੀ, ਤਾਕੀ ਗਾਦੀ, ਦਸਮ ਪ੍ਰਸਾਦੀ, ਰੂਪ ਜਏ॥*[੨੫]

ਅਤੇ

*ਧੀਰ ਨ ਮੀਰ ਨ ਬੀਰ ਨ ਤੋ ਸਮ, ਤੋਹ ਲਖਾ ਹਮ ਸ੍ਰੀ ਕਰਤਾਰ।*
*ਸਾਹਨ ਸਾਹ ਗੁਬਿੰਦ ਗੁਰੂ, ਪ੍ਰਭੁ ਜੋ ਅਵਤਾਰਨ ਕੋ ਅਵਤਾਰ।*[੨੬]

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭੱਟ ਸਾਹਿਬਾਨ ਦੀ ਬਾਣੀ ਵੀ ਗੁਰੂ ਸਾਹਿਬਾਨ ਨੂੰ ਇਸੇ ਰੂਪ ਵਿਚ ਆਦਿ, ਅਨੰਤ ਅਤੇ ਸਰਬ-ਵਿਆਪਕ ਬਿਆਨ ਕਰਦੀ ਹੈ:

*ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ॥*
*ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ*
*ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ॥*
*ਦੇਖਿ ਰੂਪੁ ਅਤਿ ਅਨੂਪੁ ਮੋਹ ਮਹਾ ਮਗ ਭਈ*

*ਕਿੰਕਨੀ ਸਬਦ ਝਨਤਕਾਰ ਖੇਲੁ ਪਾਹਿ ਜੀਉ॥*
*ਕਾਲ ਕਲਮ ਹੁਕਮੁ ਹਾਥਿ ਕਹਹੁ ਕਉਨੁ ਮੇਟਿ ਸਕੈ*
*ਈਸੁ ਬੰਮ੍ਹ੍ਹ ਗ੍ਯਾਨੁ ਧ੍ਯਾਨੁ ਧਰਤ ਹੀਐ ਚਾਹਿ ਜੀਉ॥*
*ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ*
*ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ॥*[੨੭]

ਇਸ ਤਰ੍ਹਾਂ ਜਿੱਥੇ ਕਵੀ ਕੁਇਰ ਸਿੰਘ ਇਕ ਸ਼ਰਧਾਲੂ ਦੇ ਤੌਰ 'ਤੇ 'ਗੁਰੂ' ਨੂੰ ਪਰਮਾਤਮਾ ਦਾ ਹੀ ਰੂਪ ਮੰਨਦਾ ਹੈ ਉੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮੁਖ਼ ਤੋਂ ਕਹੇ ਗਏ ਵਾਕਾਂ ਰਾਹੀਂ ਪਰਮਾਤਮਾ ਦਾ ਸੇਵਕ, ਪਿਆਰਾ ਅਤੇ ਸੰਤ ਆਦਿ ਦਰਸਾਉਂਦਾ ਹੈ:

*ਗੋਪ ਰਹੇ ਹਮ ਸੋ ਅਤਿ ਹੀ ਅਬ, ਸ੍ਰੀ ਹਰਿ ਮੋਹ ਨ ਗੋਪ ਰਖੀਜੈ।*
*ਅਕਾਲ ਪਠਜੋ ਹਮਕੋ ਅਬ ਤਾਵਤ, ਕੇਤਕ ਕਾਲ ਲੁਕੈ ਹਮ ਭੀਜੈ॥*[੨੮]

ਕਵੀ ਕੁਇਰ ਸਿੰਘ 'ਗੁਰੂ' ਬਾਰੇ ਇਹ ਤੱਥ ਵਿਸ਼ੇਸ਼ ਤੌਰ 'ਤੇ ਪੇਸ਼ ਕਰਦਾ ਹੈ ਕਿ 'ਗੁਰੂ' ਨੂੰ ਮਨੁੱਖ ਨਾ ਸਮਝੋ। ਗੁਰੂ ਨੇ ਜਿਸ ਜੀਵ ਨੂੰ ਮਾਇਆ ਵਿਚ ਫਸਾਉਣਾ ਹੋਵੇ ਉਸ ਦੀ ਮੱਤ ਫੇਰ ਦਿੰਦਾ ਹੈ। ਨਤੀਜੇ ਵਜੋਂ ਉਹ ਜੀਵ ਗੁਰੂ ਨੂੰ ਮਨੁੱਖ ਸਮਝਣ ਲੱਗ ਪੈਂਦਾ ਹੈ। ਕਵੀ ਰਾਜਾ ਭੀਮ ਚੰਦ ਦੇ ਅਗਿਆਨੀ ਹੋਣ ਦਾ ਪ੍ਰਮਾਣ ਉਸ ਵੱਲੋਂ ਗੁਰੂ ਸਾਹਿਬ ਨੂੰ ਮਨੁੱਖ ਸਮਝਣਾ ਦੱਸਦਾ ਹੈ :

*ਭੀਮ ਸੁ ਚੰਦ ਬਡੋ ਬਰ ਰਾਜਨ, ਤਾ ਕਰ ਫੇਰ ਦਯੋ ਮਨ ਸਾਈ।*
*ਮਾਨਸ ਰੂਪ ਲਖੇ ਗੁਰ ਕੋ ਤਿਨ ਦੂਰ ਭਯੋ ਗੁਰ ਗਯਾਨ ਗਵਾਈ।*
*ਤਾਵਤ ਕਾਲ ਸੁ ਕਾਲ ਕ੍ਰਿਪਾ ਕਰ, ਔਰ ਤੇ ਔਰ ਭਯੋ ਮਨ ਰਾਈ॥*[੨੯]

ਕਵੀ ਕੁਇਰ ਸਿੰਘ ਆਪਣੀ ਰਚਨਾ ਵਿਚ ਦੱਸਦਾ ਹੈ ਕਿ ਭੀਮ ਚੰਦ ਦੇ ਗੁਨਾਹ ਦਾ ਅਸਲ ਕਾਰਨ ਗੁਰੂ ਜੀ ਨੂੰ ਮਨੁੱਖ ਸਮਝਣਾ ਹੈ। ਗੁਰੂ ਜੀ ਵੱਲੋਂ ਸ਼ੰਕਾ ਦੂਰ ਕੀਤੇ ਜਾਣ ਤੇ ਭੀਮ ਚੰਦ ਨੇ ਇਸ ਤਰ੍ਹਾਂ ਅਰਦਾਸ ਕੀਤੀ :

*"ਪ੍ਰਸਨੋਤਰ ਮੈ ਅਧਿਕ ਨਿਸੰਗਾ। ਕਰੇ ਸੰਕ ਤਜ ਤੁਮਰੇ ਸੰਗਾ॥*
*ਖਿਮਾ ਕਰੋ ਸਤਿਗੁਰ ਭਗਵਾਨਾ। ਮੈ ਤੁਮ ਕੋ ਨਰ ਕਰ ਪਹਿਚਾਨਾ।"*[੩੦]

'ਗੁਰੂ' ਹੀ ਸੰਸਾਰ ਨੂੰ ਚਲਾਉਣ ਵਾਲਾ ਹੈ। ਜੋ ਵੀ ਦੁਸ਼ਮਣ ਰਾਜੇ ਗੁਰੂ ਸਾਹਿਬ ਦੇ ਖ਼ਿਲਾਫ਼ ਮੁਹਿੰਮਾਂ ਵਿੱਢ ਰਹੇ ਹਨ ਉਹ ਸਭ ਗੁਰੂ ਦੀ ਰਜ਼ਾ ਵਿਚ ਹੋ ਰਿਹਾ ਹੈ ਭਾਵ ਗੁਰੂ ਨੇ ਆਪ ਹੀ ਉਨ੍ਹਾਂ ਨੂੰ ਇਸ ਪਾਸੇ ਲਾਇਆ ਹੋਇਆ ਹੈ। ਇਹ ਗੁਰੂ ਦੀ ਲੀਲਾ (ਖੇਡ) ਹੈ:

*ਆਪ ਹੀ ਖੇਲ ਕਰੇ ਜਗ ਨਾਯਕ ਘਾਯਕ ਸਤ੍ਰਨ ਕੇ ਸੁਖ ਗਾਮੀ॥*[੩੧]

ਅਤੇ

*ਸਰਬ ਸਿੱਧ ਕੇ ਕਰਨੇ ਹਾਰੇ। ਰਿੱਧਿ ਸਿੱਧੀ ਜਹਿ ਬਾਰ ਬੁਹਾਰੇ।*
*ਰਾਜੇ ਤੁਰਕ ਲਰਤ ਜੇ ਜਾਨੋ। ਇਹ ਤੋ ਹਮਰੀ ਖੇਲ ਪਛਾਨੋ॥*
*ਬੀਰ ਸੁ ਧੀਰ ਬਾਜਿ ਗਜ ਰਾਜਾ। ਭੂਖੇ ਰਹਤ ਨਹੀ ਧਨ ਕਾਜਾ।*

*ਕਵਤਕ ਕਰਤ ਗਰੀਬ ਨਿਵਾਜਾ। ਕਛੁ ਚਰਿਤ੍ਰ ਨਿਰਖਨ ਕੈ ਕਾਜਾ॥*[੩੨]

ਕਵੀ ਕੁਇਰ ਸਿੰਘ ਅਨੁਸਾਰ ਗੁਰੂ ਜਿਸ ਵੱਲ ਇਕ ਵਾਰ ਤੱਕ ਲੈਂਦਾ ਹੈ ਉਸ ਦੀ ਇੱਛਾ ਪੂਰਨ ਹੋ ਜਾਂਦੀ ਹੈ ਤੇ ਉਸ ਨੂੰ ਦੋਹੇ ਜਹਾਨਾਂ ਦੀ ਸੋਝੀ ਅਤੇ ਸੁਖ ਪ੍ਰਾਪਤ ਹੋ ਜਾਂਦਾ ਹੈ:

*ਅਧਮ ਅਨਿਕ ਜੋ ਦਰਸ ਕਰਾਹੀ। ਜਨਮ ਮਰਨ ਗਤਿ ਮੋਖ ਧਰਾਹੀ॥*
*ਜਿਨ ਮੇਰੋ ਸਤਿਗੁਰੁ ਕਰਤਾਰਾ। ਏਕ ਬਾਰ ਭਰ ਨੈਨ ਨਿਹਾਰਾ।*
*ਤਾਕੀ ਵਾਂਛਾ ਪੂਰਨ ਭਈ। ਈਤ ਊਤ ਕੀ ਚਿੰਤਾ ਗਈ।*[੩੩]

ਕਵੀ ਕੁਇਰ ਸਿੰਘ ਅਨੁਸਾਰ ਗੁਰੂ ਬਿਧ ਤੋਂ ਮੁਕਤ ਹੈ। ਗੁਰੂ ਜੀ ਦਾ ਸੰਸਾਰ ਆਗਮਨ ਅਤੇ ਕਾਰਜ ਕਰਮ ਦੇ ਅਧੀਨ ਨਹੀਂ, ਸਗੋਂ ਸਹਿਜ ਤੇ ਪਰਉਪਕਾਰ ਹਿੱਤ ਹੈ:

*ਗੁਰ ਕੋ ਪਰਾਲਬਧ ਨਹਿ ਕੋਯ। ਸਹਿਜੇ ਪਰ ਹਿਤ ਕਾਰਜ ਸੋਇ।*[੩੪]

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿੱਚੋਂ ਵੀ ਕਵੀ ਦੇ ਇਸ ਵਿਚਾਰ ਦੀ ਪ੍ਰੋੜ੍ਹਤਾ ਪ੍ਰਾਪਤ ਹੁੰਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ:

*ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥*
*ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥*[੩੫]

ਕਵੀ ਕੁਇਰ ਸਿੰਘ ਨੇ ਗੁਰੂ ਅਤੇ ਸਿੱਖ ਦੀ ਇਕਮਿਕਤਾ ਨੂੰ ਬਹੁਤ ਸੋਹਣੇ ਸ਼ਬਦਾਂ ਵਿਚ ਪੇਸ਼ ਕੀਤਾ ਹੈ:

*ਓਤ ਪੋਤ ਗੁਰ ਸਿਖ ਜਗ ਜਾਨੋ। ਜੈਸ ਨੌਮ ਗੁਰ ਸੰਗ ਸੋ ਮਾਨੋ॥*
*ਸਿਖ ਗੁਰ ਕੋ ਤਨ ਸੀਸ ਮਿਲਾਯੋ। ਓਤ ਪੋਤ ਗੁਰ ਸਿਖ ਯਾ ਭਾਯੋ।*[੩੬]

ਕਵੀ ਕੁਇਰ ਸਿੰਘ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖ ਪੰਥ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਚਰਨੀਂ ਲਾਇਆ ਹੈ। ਕਵੀ ਦਾ ਮੱਤ ਹੈ ਕਿ ਕਲਜੁਗ ਵਿਚ ਅਸਲ ਸੰਤ ਵਿਰਲੇ ਅਤੇ ਪੂਜਾ ਦਾ ਧਨ ਖਾਣ ਵਾਲੇ ਪਖੰਡੀ ਵੱਧ ਹਨ। ਅਜਿਹੇ ਪਖੰਡੀ ਆਪੋ-ਆਪਣੇ ਗ੍ਰੰਥ ਪੋਥੀਆਂ ਲਿਖਾ ਕੇ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਰਾਬਰਤਾ ਕਰਨ ਦੀ ਕੋਸ਼ਿਸ਼ ਕਰਦੇ ਹਨ:

*ਗ੍ਰਿਹ ਗ੍ਰਿਹ ਪੋਥੀ ਗ੍ਰੰਥ ਲਿਖਾਹੀ। ਪੂਜਾ ਭਖਤ ਭਜਨ ਨਹਿ ਗ੍ਰਾਹੀ।*
*ਹਰਿ ਸਿਮਰਨ ਬਿਨ ਕਾਮ ਵਿਕਾਰੀ। ਸੰਤ ਕਹਾਵੈਂ ਚਿਤ ਪਰ ਨਾਰੀ॥*[੩੭]

ਕਵੀ ਅਨੁਸਾਰ ਗੁਰੂ ਜੀ ਨੇ ਸਿੱਖਾਂ ਨੂੰ ਅਜਿਹੇ ਪਖੰਡੀਆਂ ਤੋਂ ਸੁਚੇਤ ਕਰਦੇ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਚਰਨੀਂ ਲਾਇਆ ਹੈ:

*ਤਾਂ ਤੇ ਘੋਰ ਕਲੂ ਕੇ ਮਾਹੀ। ਸੰਤ ਦੁਰੈਂ ਰਵਿ ਘਨੁ ਸਮ ਤਾਹੀ।*
*ਤਾਂ ਤੇ ਜੋ ਮੁਹ ਸਿਖ ਸੁਜਾਨਾ। ਮਾਨੇ ਗੁਰੂ ਗ੍ਰੰਥ ਭਗਵਾਨਾ॥*[੩੮]

ਕਵੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਗੁਰੂ ਗ੍ਰੰਥ ਸਾਹਿਬ ਜੀ ਦੀ ਵਡਿਆਈ ਕਰਨ ਦੀ ਸਾਖੀ ਪੇਸ਼ ਕੀਤੀ ਹੈ। ਗੁਰੂ ਜੀ ਫੁਰਮਾਉਂਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮੇਰੀ ਆਤਮਾ ਹਨ ਅਤੇ ਇਸ ਦੇ ਤੁਲ ਹੋਰ ਕੋਈ ਨਹੀਂ ਹੋ ਸਕਦਾ। ਸ੍ਰੀ ਗੁਰੂ ਗ੍ਰੰਥ

ਸਾਹਿਬ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਜੋਤ ਬਿਰਾਜਮਾਨ ਹੈ :

*ਮੋ ਨਿਜ ਬਪੁ ਯਾ ਸਮ ਕੋ ਨਾਹੀ। ਪੂਰਬ ਸ੍ਰੀ ਗੁਰੂ ਨਾਨਕ ਆਹੀ।*
*ਪੂਰਬ ਸ੍ਰੀ ਗੁਰੂ ਨਾਨਕ ਦੇਵਾ। ਬਾਂਛਾ ਬੰਧ ਸਰੂਪ ਨ ਭੇਵਾ॥*[੩੯]

ਕਵੀ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਦੱਸਦੇ ਹਨ ਕਿ ਦਸ ਗੁਰੂ ਸਾਹਿਬਾਨ ਤੋਂ ਬਾਅਦ ਅੱਗੇ ਕਿਸੇ ਦੇਹਧਾਰੀ ਨੂੰ ਗੁਰੂ ਨਹੀਂ ਥਾਪਿਆ ਜਾਵੇਗਾ। ਮੈਂ ਸਾਰੀ ਸੰਗਤ ਨੂੰ ਅਕਾਲ ਪੁਰਖ ਦੀ ਗੋਦ ਵਿਚ ਸੌਂਪ ਰਿਹਾ ਹਾਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਚਰਨੀਂ ਲਾ ਰਿਹਾ ਹਾਂ। ਜੋ ਸਿੰਘ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੇ ਦਰਸ਼ਨ ਨੂੰ ਹੀ ਮੇਰਾ ਦਰਸ਼ਨ ਮੰਨੇਗਾ ਉਹੀ ਸਿੰਘ ਮੇਰਾ ਪਿਆਰਾ ਹੋਵੇਗਾ:

*ਦਸ ਅਵਤਾਰ ਗੁਪਤ ਹ੍ਵੈ ਜਾਂਹਿ। ਕੁਲ ਨਹਿ ਪ੍ਰਗਟੈਗੀ ਪੁਨਿ ਤਾਹਿ।*
*ਗੁਰਿਆਈ ਕਾ ਨਹਿ ਅਬ ਕਾਲ। ਤਿਲਕ ਨ ਦੇਵਹਿਗੇ ਕਿਸ ਭਾਲ॥*
*ਸਰਬ ਸੁ ਸੰਗਤਿ ਖਾਲਸ ਮਾਨ। ਸ੍ਰੀ ਅਸਿਕੇਤੁ ਗੋਦ ਮੈ ਜਾਨ।*
*ਲੜ ਪਕੜਾਇ ਸਬਦ ਕਾ ਰੂਪ। ਜੋ ਮਾਨੇ ਸੋ ਸਿੰਘ ਅਨੂਪ॥*
*ਦਰਸਨ ਗੁਰ ਕਾ ਹੈ ਸਵਧਾਨ। ਸ੍ਰੀ ਗ੍ਰੰਥ ਜੀ ਸਾਹਿਬ ਮਾਨ।*[੪੦]

ਕਵੀ ਕੁਇਰ ਸਿੰਘ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਗ੍ਰੰਥ ਸਾਹਿਬ ਨੂੰ ਗੁਰਿਆਈ ਸੌਂਪਣ ਦੀ ਕਥਾ ਦਾ ਬਿਰਤਾਂਤ ਪੇਸ਼ ਕੀਤਾ ਹੈ। ਕਵੀ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ 'ਆਦਿ ਗੁਰੂ' ਦੱਸਿਆ ਅਤੇ ਨਮਸਕਾਰ ਕੀਤੀ:

*ਲੈ ਆਵੋ ਤਾ ਕੋ ਯਾ ਥਾਨਾ। ਲੈ ਆਏ ਗੁਰ ਦਸਮ ਸੁਜਾਨਾ॥*
*ਸੁਨ ਕੈ ਕਹਾ ਏਹੁ ਇਤਿਹਾਸ। "ਚਲੋ ਆਦਿ ਸਤਿਗੁਰ ਕੇ ਪਾਸ।"*
*ਤਬ ਪੁਨਿ ਆਪ ਉਠੇ ਸਭ ਸੰਗਾ। ਪੈਸੇ ਪਾਂਚ ਨਲੀਏਰ ਸੁ ਅੰਗਾ॥*
*ਲੈ ਕੇ ਤਾਹਿ ਅਰਪ ਕੀ ਬੰਦਨ। ਪ੍ਰਦੱਖਨ ਕਰਤੇ ਮਨ ਰੰਗਨ।*
*ਕਹਾ, "ਜੋਇ ਬਚ ਕੀਨਾ ਚਾਹੇ। ਪਾਠ ਕਰੈ ਗੁਰ ਕੋ ਸੁਖ ਪਾਏ॥*
*ਯਾ ਸਮ ਔਰ ਕੋਈ ਗੁਰ ਨਾਹੀ। ਬਿਨਾ ਕਾਨ ਸਚੁ ਬਾਕ ਭਨਾਹੀ।*[੪੧]

ਇਸ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਥਾਪਿਆ ਤੇ ਹੁਕਮ ਕੀਤਾ ਕਿ ਜੇਕਰ ਕੋਈ ਗੁਰੂ ਨਾਲ ਬਚਨ ਕਰਨਾ ਚਾਹੇ ਤਾਂ ਉਹ ਗੁਰਬਾਣੀ ਦਾ ਪਾਠ ਕਰੇ। ਕਵੀ ਕੁਇਰ ਸਿੰਘ ਦਾ ਉਪਰੋਕਤ ਵਿਚਾਰ ਗੁਰਮਤਿ ਦੇ ਸਿਧਾਂਤ ਅਨੁਸਾਰ ਠੀਕ ਹੈ। ਗੁਰੂ ਨਾਨਕ ਦੇਵ ਜੀ 'ਸ਼ਬਦ' ਨੂੰ ਹੀ ਆਪਣਾ ਗੁਰੂ ਦੱਸਦੇ ਹਨ, *ਸਬਦੁ ਗੁਰੂ ਸੁਰਤਿ ਧੁਨਿ ਚੇਲਾ॥* ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗ੍ਰੰਥ ਸਾਹਿਬ ਨੂੰ ਗੁਰੂ ਥਾਪ ਕੇ ਸਿੱਖਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਿਨਾਂ ਕਿਸੇ ਹੋਰ ਕਿਸੇ ਭਰਮ ਵਿਚ ਨਾ ਪੈਣ ਦੀ ਹਦਾਇਤ ਕਰ ਕੇ ਗੁਰੂ ਉੱਪਰ ਨਿਸ਼ਚਾ ਰੱਖਣ ਦਾ ਹੁਕਮ ਦਿੱਤਾ। ਸੀਸ ਝੁਕਾ ਕੇ ਪ੍ਰੇਮ ਨਾਲ ਅਰਦਾਸ ਕੀਤੀ ਅਤੇ ਰਬਾਬੀਆਂ ਨੂੰ ਬੇਅੰਤ ਮਾਇਆ ਭੇਟਾ ਕੀਤੀ। ਕਵੀ ਦੱਸਦਾ ਹੈ ਕਿ ਇਸ ਦ੍ਰਿਸ਼ ਨੂੰ ਵੇਖ ਕੇ ਲਗਦਾ ਹੈ ਕਿ ਮਾਨੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਰੂਹਾਨੀ ਜਲਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਉੱਪਰ ਆ

ਗਿਆ ਹੈ :

*ਗ੍ਰੰਥ ਗੁਰੂ ਮੈ ਨਿਹਚਾ ਧਾਰੇ। ਤਾ ਬਿਨ ਚਾਹ ਨ ਧਰੋ ਪਿਯਾਰੇ।*
*ਤਾਕੀ ਵਾਂਛਾ ਸਭ ਗੁਰ ਪੂਰੈ। ਯਾ ਪਰ ਨਿਸਚਾ ਭ੍ਰਮ ਸਭ ਦੂਰੈ॥*
*ਯਾ ਬਿਧਿ ਸ੍ਰੀ ਗਿਰੰਥ ਸਿਰ ਨਜਾਈ। ਕਰ ਅਰਦਾਸ ਪ੍ਰੇਮ ਜੁਤ ਭਾਈ।*
*ਦਾਮ ਅਨੰਤ ਦਏ ਜੋ ਰਬਾਬੀ। ਮਾਨੋ ਚੜੀ ਗ੍ਰੰਥ ਬਚ ਆਬੀ॥*[੪੩]

ਉਪਰੋਕਤ ਚਰਚਾ ਤੋਂ ਪਤਾ ਲੱਗਦਾ ਹੈ ਕਿ ਗੁਰੂ ਇੰਦ੍ਰੀਆਂ ਤੇ ਬੁੱਧੀ ਦਾ ਵਿਸ਼ਾ ਨਹੀਂ, ਬਲਕਿ ਅਪ੍ਰੋਖ ਗਿਆਨ, ਅਨੁਭਵ ਤੇ ਜਜ਼ਬਾਤ ਦਾ ਵਿਸ਼ਾ ਹੈ। ਦੂਜੇ ਸ਼ਬਦਾਂ ਵਿਚ ਇਹ ਇਕ ਮਾਨਸਿਕ ਅਵਸਥਾ ਹੈ ਜਿਹੜੀ ਅਕਹਿ ਹੈ ਜੋ ਕਹਿਣ ਸੁਣਨ ਤੇ ਬੋਲਣ ਵਿਚ ਨਹੀਂ ਆ ਸਕਦੀ। ਗੁਰੂ ਸ਼ਰਧਾ, ਬਿਬੇਕ ਅਨੁਭਵ ਤੇ ਆਤਮਿਕ ਉੱਨਤੀ ਦਾ ਜਾਮਨ ਹੈ। ਗੁਰੂ ਬਿਬੇਕ ਬੁੱਧ ਮੰਡਲ ਤੋਂ ਅਨੁਭਵ ਮੰਡਲ ਦਾ ਰਾਹ ਹੈ ਇਹ ਅਨੁਭਵੀ ਮੰਡਲ ਕੋਈ ਅਗਿਆਤ ਜਾਂ ਅਬੁੱਧੀ ਨਹੀਂ, ਬਲਕਿ ਸਦ ਜਾਗਤ ਤੇ ਉੱਜਲ ਅਵਸਥਾ ਹੈ ਜਿਸ ਨੂੰ ਪਾਉਣ ਨਾਲ 'ਈਤ ਊਤ ਕੀ ਸੋਝੀ' (ਗੁਰ ਬਿਲਾਸ) ਆ ਜਾਂਦੀ ਹੈ ਤੇ ਗੁਰੂ ਦਾ ਸਿੱਖ 'ਦੁਸ਼ਟ ਬਿਡਾਰਣ ਤੇ ਸੰਤ ਉਬਾਰਣ' ਵਾਲੀ ਭਾਵਨਾ ਨਾਲ ਸਰਬੱਤ ਦੇ ਭਲੇ ਵਾਲੇ ਰਾਹ ਉੱਤੇ ਤੁਰ ਪੈਂਦਾ ਹੈ। ਜਿਸ ਦੇ ਅਨੇਕਾਂ ਰੂਪ ਤੇ ਦ੍ਰਿਸ਼ਟਾਂਤ ਸਾਨੂੰ ਇਤਿਹਾਸ ਵਿੱਚੋਂ ਮਿਲਦੇ ਹਨ।

ਹਵਾਲੇ :

੧. ਕਾਨ੍ਹ ਸਿੰਘ ਨਾਭਾ, *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼,* ਭਾਸ਼ਾ ਵਿਭਾਗ, ਪੰਜਾਬ-੧੯੯੯, ਪੰਨਾ ੪੧੫.
੨. ਰਤਨ ਸਿੰਘ ਜੱਗੀ (ਸੰਪਾ.), *ਸਿੱਖ ਪੰਥ ਵਿਸ਼ਵਕੋਸ਼* ਭਾਗ-, ਪਟਿਆਲਾ: ਗੁਰ-ਰਤਨ ਪਬਲੀਸ਼ਰਜ਼, ੨੦੦੫, ਪੰਨਾ ੪੧੯.
੩. ਪ੍ਰੋਫ਼ੈਸਰ ਸ਼ੇਰ ਸਿੰਘ, ਗੁਰਮਤਿ ਦਰਸ਼ਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ- ੧੯੯੮, ਪੰਨਾ-੨੬੮.
੪. ਹਰਿੰਦਰ ਸਿੰਘ ਮਹਿਬੂਬ, *ਸਹਿਜੇ ਰਚਿਓ ਖ਼ਾਲਸਾ,* ਸਿੰਘ ਬ੍ਰਦਰਜ਼ ਅੰਮ੍ਰਿਤਸਰ-੨੦੦੪, ਪੰਨਾ-੧੨੮.
੫. ਕੁਇਰ ਸਿੰਘ, *ਗੁਰਬਿਲਾਸ ਪਾਤਸ਼ਾਹੀ ੧੦,* (ਸੰਪਾ. ਸਮਸ਼ੇਰ ਸਿੰਘ ਅਸ਼ੋਕ) ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਛੰਦ ੬, ਪੰਨਾ ੧੭.
੬. *-ਉਹੀ-*, ਛੰਦ ੨੧, ਪੰਨਾ ੬੮.
੭. *-ਉਹੀ-*, ਛੰਦ ੭, ਪੰਨਾ ੧੭.
੮. ਅਮਰ ਸਿੰਘ ਚਾਕਰ (ਸੰਪਾ.), *ਵਾਰਾਂ ਭਾਈ ਗੁਰਦਾਸ ਜੀ,* ਅੰਮ੍ਰਿਤਸਰ: ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਵਾਰ ੫, ਪਉੜੀ ੧੩.
੯. ਕੁਇਰ ਸਿੰਘ, *ਗੁਰਬਿਲਾਸ ਪਾਤਸ਼ਾਹੀ ੧੦,* (ਸੰਪਾ. ਸਮਸ਼ੇਰ ਸਿੰਘ ਅਸ਼ੋਕ) ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਛੰਦ ੯, ਪੰਨਾ ੧੯.
੧੦. *-ਉਹੀ-* ਪੰਨਾ ੧੯.
੧੧. *-ਉਹੀ-*, ਛੰਦ ੮, ਪੰਨਾ ੧੭.
੧੨. ਮਹਿੰਦਰ ਸਿੰਘ ਰੰਧਾਵਾ (ਸੰਪਾ.), *ਪੂਰਨ ਸਿੰਘ ਦੀ ਵਾਰਤਕ,* ਨਵੀ ਦਿੱਲੀ: ਸਾਹਿਤ ਅਕਾਦਮੀ, ੧੯੯੬, ਪੰਨਾ ੧੩੮.
੧੩. ਕੁਇਰ ਸਿੰਘ, *ਗੁਰਬਿਲਾਸ ਪਾਤਸ਼ਾਹੀ ੧੦,* (ਸੰਪਾ. ਸਮਸ਼ੇਰ ਸਿੰਘ ਅਸ਼ੋਕ)ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਛੰਦ ੧੦, ਪੰਨਾ ੧੮.
੧੪. *-ਉਹੀ-*, ਛੰਦ ੧੧, ਪੰਨਾ ੧੮.

੧੫. -*ਉਹੀ*-, ਛੰਦ ੨੩-੨੬, ਪੰਨਾ ੧੯.
੧੬. -*ਉਹੀ*-, ਛੰਦ ੫੬-੫੮, ਪੰਨਾ ੩੦-੩੧.
੧੭. -*ਉਹੀ*-, ਛੰਦ ੮੫-੮੮, ਪੰਨਾ ੫੬.
੧੮. -*ਉਹੀ*-, ਛੰਦ ੧੩, ਪੰਨਾ ੬੭.
੧੯. -*ਉਹੀ*-, ਛੰਦ ੭੪-੭੫, ਪੰਨਾ ੧੦੬-੧੦੭.
੨੦. -*ਉਹੀ*-, ਛੰਦ ੧੪, ਪੰਨਾ ੬੭.
੨੧. -*ਉਹੀ*-, ਛੰਦ ੧੯, ਪੰਨਾ ੬੭.
੨੨. *ਸ੍ਰੀ ਗੁਰੂ ਗ੍ਰੰਥ ਸਾਹਿਬ,* ਸਵਯੇ ਸ੍ਰੀ ਮੁਖਬਾਕ੍ਯ ਮਹਲਾ ੫, ਪੰਨਾ ੧੩੮੫.
੨੩. ਅਮਰ ਸਿੰਘ ਚਾਕਰ (ਸੰਪਾ.) *ਵਾਰਾਂ ਭਾਈ ਗੁਰਦਾਸ ਜੀ,* ਵਾਰ ੧, ਪਉੜੀ ੨੭.
੨੪. ਕੁਇਰ ਸਿੰਘ, *ਗੁਰਬਿਲਾਸ ਪਾਤਸ਼ਾਹੀ ੧੦,* (ਸੰਪਾ. ਸਮਸ਼ੇਰ ਸਿੰਘ ਅਸ਼ੋਕ) ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਛੰਦ ੨੦, ਪੰਨਾ ੬੮.
੨੫. -*ਉਹੀ*-, ਛੰਦ ੨੦-੨੧, ਪੰਨਾ ੬੮.
੨੬. -*ਉਹੀ*-, ਛੰਦ ੨੫, ਪੰਨਾ ੬੮.
੨੭. *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ,* ਸਵਈਏ ਮਹਲੇ ਚਉਥੇ ਕੇ, ਭਟ ਗਯੰਦ, ਪੰਨਾ ੧੪੦੨.
੨੮. ਕੁਇਰ ਸਿੰਘ, *ਗੁਰਬਿਲਾਸ ਪਾਤਸ਼ਾਹੀ ੧੦,* (ਸੰਪਾ. ਸਮਸ਼ੇਰ ਸਿੰਘ ਅਸ਼ੋਕ)ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ ੭੦.
੨੯. -*ਉਹੀ*-, ਛੰਦ ੬੦, ਪੰਨਾ ੭੧.
੩੦. -*ਉਹੀ*-, ਛੰਦ ੭੦, ਪੰਨਾ ੧੮੪.
੩੧. -*ਉਹੀ*-, ਛੰਦ ੧੦੭, ਪੰਨਾ ੭੬.
੩੨. -*ਉਹੀ*-, ਛੰਦ ੬੬-੬੭, ਪੰਨਾ ੧੮੪.
੩੩. -*ਉਹੀ*-, ਛੰਦ ੯-੧੦, ਪੰਨਾ ੮੨.
੩੪. -*ਉਹੀ*-, ਛੰਦ ੧੮੬, ਪੰਨਾ ੨੦੭.
੩੫. *ਸ੍ਰੀ ਗੁਰੂ ਗ੍ਰੰਥ ਸਾਹਿਬ,* ਸੂਹੀ ਮਹਲਾ ੫, ਪੰਨਾ ੭੪੯.
੩੬. ਕੁਇਰ ਸਿੰਘ, *ਗੁਰਬਿਲਾਸ ਪਾਤਸ਼ਾਹੀ ੧੦,* (ਸੰਪਾ. ਸਮਸ਼ੇਰ ਸਿੰਘ ਅਸ਼ੋਕ), ਪੰਜਾਬੀ ਯੂਨੀਵਰਸਿਟੀ ਪਟਿਆਲਾ, ਛੰਦ ੫੭-੫੮, ਪੰਨਾ ੧੩੧.
੩੭. -*ਉਹੀ*-, ਛੰਦ ੯੨, ਪੰਨਾ ੨੮੩.
੩੮. -*ਉਹੀ*-, ਛੰਦ ੯੩, ਪੰਨਾ ੨੮੩.
੩੯. -*ਉਹੀ*-, ਛੰਦ ੯੪, ਪੰਨਾ ੨੮੩.
੪੦. -*ਉਹੀ*-, ਛੰਦ ੯੬-੯੮, ਪੰਨਾ ੨੮੩-੨੮੪.
੪੧. -*ਉਹੀ*-, ਛੰਦ ੯੮-੧੦੦, ਪੰਨਾ ੨੮੭.
੪੨. *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ,* ਰਾਮਕਲੀ ਮਹਲਾ ੧ ਸਿਧ ਗੋਸਟਿ, ਪੰਨਾ ੯੪੩.
੪੩. ਕੁਇਰ ਸਿੰਘ, *ਗੁਰਬਿਲਾਸ ਪਾਤਸ਼ਾਹੀ ੧੦,* (ਸੰਪਾ. ਸਮਸ਼ੇਰ ਸਿੰਘ ਅਸ਼ੋਕ), ਪੰਜਾਬੀ ਯੂਨੀਵਰਸਿਟੀ ਪਟਿਆਲਾ, ਛੰਦ ੧੩੬-੩੭, ਪੰਨਾ ੨੬੮.


■

# ਸਿੱਖ ਪਛਾਣ ਨੂੰ ਚੁਣੌਤੀਆਂ (ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਦੇ ਵਿਸ਼ੇਸ਼ ਸੰਦਰਭ ਵਿਚ)

*-ਸ. ਅਮਨ ਸਿੰਘ 'ਕਤਲੌਰ'**

ਸਿੱਖ ਇਤਿਹਾਸ ਵਿਚ ਇਕ ਅਜਿਹਾ ਦੌਰ ਵੀ ਆਇਆ ਜਦੋਂ ਸਿੱਖ ਪੰਥ ਨੂੰ ਆਪਣੀ ਪਛਾਣ ਬਰਕਰਾਰ ਰੱਖਣ ਲਈ ਬਹੁਤ ਸੰਘਰਸ਼ ਕਰਨਾ ਪਿਆ। ਸਿੱਖਾਂ ਨੂੰ ਆਪਣੇ ਗੁਰਧਾਮਾਂ ਦਾ ਪ੍ਰਬੰਧ ਆਪਣੇ ਹੱਥਾਂ ਵਿਚ ਲੈਣ ਲਈ ਬਹੁਤ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪਿਆ ਅਤੇ ਅਨੇਕਾਂ ਕੁਰਬਾਨੀਆਂ ਕਰਨੀਆਂ ਪਈਆਂ। ਗੁਰ-ਅਸਥਾਨਾਂ ਉੱਤੇ ਕਾਬਜ ਮਹੰਤਾਂ ਅਤੇ ਭ੍ਰਿਸ਼ਟ ਪੁਜਾਰੀਆਂ ਤੋਂ ਗੁਰਦੁਆਰਾ ਸਾਹਿਬਾਨ ਨੂੰ ਮੁਕਤ ਕਰਵਾਉਣ ਲਈ 'ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ' ਚਲਾਈ ਗਈ। ਇਸ ਲਹਿਰ ਦਾ ਮੁੱਖ ਮਨੋਰਥ ਗੁਰਦੁਆਰਿਆਂ ਦਾ ਪ੍ਰਬੰਧ ਮਹੰਤਾਂ ਦੇ ਹੱਥਾਂ ਵਿੱਚੋਂ ਲੈ ਕੇ ਸੁਹਿਰਦ ਸਿੱਖਾਂ ਦੇ ਹੱਥਾਂ ਵਿਚ ਦੇਣਾ ਅਤੇ ਗੁਰਧਾਮਾਂ ਨੂੰ ਸਿੱਖ ਧਰਮ ਦੇ ਪ੍ਰਚਾਰ-ਪ੍ਰਸਾਰ ਲਈ ਵਰਤਣਾ ਸੀ। ਇਸ ਦੇ ਨਾਲ ਹੀ ਸਿੱਖ ਪਛਾਣ ਨੂੰ ਦਰਪੇਸ਼ ਅਨੇਕਾਂ ਚੁਣੌਤੀਆਂ ਵੀ ਸਨ ਜਿਨ੍ਹਾਂ ਦਾ ਢੁਕਵਾਂ ਸਮਾਧਾਨ ਕਰਨਾ ਵੀ ਇਸ ਲਹਿਰ ਦਾ ਇਕ ਮਹੱਤਵਪੂਰਨ ਅੰਗ ਸੀ।

ਗੁਰੂ ਸਾਹਿਬਾਨ ਦੇ ਸਮੇਂ ਤੋਂ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਅਤੇ ਧਰਮ-ਪ੍ਰਚਾਰ ਦਾ ਕਾਰਜ ਉੱਚ ਕਿਰਦਾਰ ਵਾਲੇ ਗੁਰਸਿੱਖਾਂ ਦੁਆਰਾ ਕੀਤਾ ਜਾਂਦਾ ਸੀ। ਬਾਅਦ ਵਿਚ ਗੁਰਦੁਆਰਾ ਪ੍ਰਬੰਧ ਵਿਚ ਵਿਗਾੜ ਆਉਣ ਦਾ ਕਾਰਨ ਇਹ ਸੀ ਕਿ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਰਾਜ-ਕਾਲ ਦੌਰਾਨ ਸਾਰੇ ਹੀ ਵੱਡੇ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਦੇ ਨਾਂ ਵੱਡੀਆਂ-ਵੱਡੀਆਂ ਕਰ ਮੁਕਤ ਜਾਇਦਾਦਾਂ ਲਗਾ ਦਿੱਤੀਆਂ। ਜਿਸ ਨਾਲ ਗੁਰਦੁਆਰਾ ਸਾਹਿਬਾਨ ਦੀ ਆਮਦਨ ਵਿਚ ਵਾਧਾ ਹੋ ਗਿਆ। ਇਸ ਨਾਲ ਗੁਰਦੁਆਰਾ ਸਾਹਿਬਾਨ ਦਾ ਕਾਰਜ-ਪ੍ਰਬੰਧ ਸਾਂਭਣ ਵਾਲੇ ਮਹੰਤਾਂ ਦੇ ਰਹਿਣ-ਸਹਿਣ ਵਿਚ ਬਹੁਤ ਬਦਲਾਅ ਆ ਗਿਆ। ਉਹ ਧਰਮ ਦਾ ਪ੍ਰਚਾਰ ਕਰਨ ਦੀ ਬਜਾਏ ਐਸ਼ੋ-ਆਰਾਮ ਵਾਲੀ, ਵਿਲਾਸਤਾ-ਭਰਪੂਰ ਜ਼ਿੰਦਗੀ ਜਿਊਣ ਲੱਗ ਪਏ। ਪਹਿਲਾਂ ਉਹ ਇਨ੍ਹਾਂ ਗੁਰਦੁਆਰਿਆਂ ਦੇ ਪ੍ਰਬੰਧਾਂ ਸਬੰਧੀ ਸਿੱਖ-ਸੰਗਤ ਨਾਲ ਵੀ ਸਲਾਹ-ਮਸ਼ਵਰਾ ਕਰਿਆ ਕਰਦੇ ਸਨ, ਪਰ ਬਾਅਦ ਵਿਚ ਉਹ ਗੁਰਦੁਆਰਾ ਸਾਹਿਬਾਨ ਨੂੰ ਆਪਣੀ ਨਿੱਜੀ ਜਾਇਦਾਦ ਸਮਝਣ ਲੱਗ ਪਏ ਸਨ। ਮਹੰਤ, ਅੰਗਰੇਜ਼ੀ ਸਰਕਾਰ ਪ੍ਰਤੀ ਵਫ਼ਾਦਾਰੀ ਦੀ ਭਾਵਨਾ ਵੀ ਰੱਖਦੇ ਸਨ, ਜਿਸ ਕਾਰਨ ਉਹ ਸਰਕਾਰੀ ਸ਼ਹਿ ਪ੍ਰਾਪਤ ਕਰ ਕੇ ਪਹਿਲਾਂ ਨਾਲੋਂ ਵੀ ਵਧੇਰੇ ਬੇ-ਲਗਾਮ ਹੋ ਗਏ ਸਨ। ਇਸੇ ਕਰਕੇ

**ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ, ਫ਼ਤਿਹਗੜ੍ਹ ਸਾਹਿਬ। ਮੋ: +੯੧੮੧੪੬੩-੮੭੩੮੮.*

ਮਹੰਤਾਂ ਦੀ ਅਮੀਰੀ ਅਤੇ ਸ਼ਾਹੀ ਠਾਠ ਵੇਖ ਕੇ,ਉਨ੍ਹਾਂ ਨਾਲ ਭ੍ਰਿਸ਼ਟ ਲੋਕ ਜੁੜ ਗਏ। ਮਹੰਤਾਂ ਦੇ ਪਿਛਲੱਗਾਂ ਨੇ ਸ਼ਾਹੀ-ਠਾਠ ਵਾਲੀ ਜ਼ਿੰਦਗੀ ਜਿਊਣੀ ਸ਼ੁਰੂ ਕਰ ਦਿੱਤੀ ਅਤੇ ਉਹ ਵੀ ਬਦਚਲਣ ਤੇ ਭ੍ਰਿਸ਼ਟ ਹੋ ਗਏ।

ਗੁਰਦੁਆਰਾ ਸਾਹਿਬਾਨ 'ਤੇ ਕਾਬਜ ਮਹੰਤਾਂ ਦੀਆਂ ਕਾਰਵਾਈਆਂ ਨੂੰ ਦੇਖ ਕੇ ਚੇਤੰਨ ਸਿੱਖਾਂ ਵਿਚ ਰੋਹ ਦੀ ਭਾਵਨਾ ਪੈਦਾ ਹੋਣ ਲੱਗ ਪਈ। ਉਨ੍ਹਾਂ ਦਾ ਮਨੋਰਥ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਆਪਣੇ ਹੱਥੀਂ ਲੈਣਾ ਹੋ ਗਿਆ। ਇਸ ਮਕਸਦ ਲਈ ਸਿੱਖਾਂ ਨੂੰ ਮਹੰਤਾਂ ਦੇ ਨਾਲ-ਨਾਲ ਅੰਗਰੇਜ਼ੀ ਸਰਕਾਰ ਨਾਲ ਵੀ ਟੱਕਰ ਲੈਣੀ ਪਈ, ਜਿਸ ਵਿਚ ਉਨ੍ਹਾਂ ਦਾ ਬਹੁਤ ਸਾਰਾ ਜਾਨੀ-ਮਾਲੀ ਨੁਕਸਾਨ ਵੀ ਹੋਇਆ ਅਤੇ ਅੰਤ ਵਿਚ ਅੰਗਰੇਜ਼ੀ ਸਰਕਾਰ ਨੂੰ ਮਹੰਤਾਂ ਤੋਂ ਪ੍ਰਬੰਧ ਸਿੱਖ ਪ੍ਰਤੀਨਿਧੀਆਂ ਨੂੰ ਸੌਂਪਣਾ ਪਿਆ। ਗੁਰਦੁਆਰਾ ਸੁਧਾਰ ਲਹਿਰ ਦੇ ਅਰੰਭ ਹੋਣ ਦਾ ਮੁੱਖ ਕਾਰਨ ਸਿੱਖ ਪਛਾਣ ਨੂੰ ਬਰਕਰਾਰ ਰੱਖਣਾ ਵੀ ਸੀ, ਕਿਉਂਕਿ ਗੁਰਦੁਆਰਾ ਸਾਹਿਬਾਨ ਉੱਤੇ ਭ੍ਰਿਸ਼ਟ ਅਤੇ ਵਿਲਾਸੀ ਮਹੰਤਾਂ ਦਾ ਕਬਜ਼ਾ ਹੋਣ ਕਾਰਨ ਧਰਮ ਪ੍ਰਚਾਰ ਦੇ ਕਾਰਜ ਵਿਚ ਬਿਲਕੁਲ ਖੜੋਤ ਹੀ ਆ ਗਈ ਸੀ। ਇਸ ਦੇ ਨਾਲ ਹੀ ਸਿੱਖਾਂ ਨੂੰ ਆਪਣੇ ਵਿਰੁੱਧ ਹੋ ਰਹੀਆਂ ਸਾਜ਼ਿਸ਼ਾਂ ਨੂੰ ਪਛਾਣ ਕੇ ਉਨ੍ਹਾਂ ਦੇ ਢੁਕਵੇਂ ਹੱਲ ਲੱਭਣ ਲਈ ਜੱਦੋ-ਜਹਿਦ ਕਰਨਾ ਲਾਜਮੀ ਹੋ ਗਿਆ।

ਹਥਲੇ ਲੇਖ ਵਿਚ ਉਨਾਂ ਕਾਰਨਾਂ ਦਾ ਅਧਿਐਨ ਕਰਨ ਦਾ ਯਤਨ ਕੀਤਾ ਗਿਆ ਹੈ ਜਿਨ੍ਹਾਂ ਕਰਕੇ ਸਿੱਖਾਂ ਨੂੰ ਆਪਣੀ ਪਛਾਣ ਸੰਬੰਧੀ ਚੁਣੌਤੀਆਂ ਦਾ ਸਾਹਮਣਾ ਕਰਦਿਆਂ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਅਰੰਭ ਕਰਨੀ ਪਈ। ਚੁਣੌਤੀਆਂ ਦਾ ਸਾਹਮਣਾ ਕਰਨ ਲਈ ਕੀਤੇ ਕਾਰਜਾਂ ਨੂੰ ਹੇਠ ਲਿਖੇ ਅਨੁਸਾਰ ਵਿਚਾਰਨ ਦਾ ਯਤਨ ਕੀਤਾ ਗਿਆ ਹੈ:-

੧. ਗੁਰਬਾਣੀ ਦੀ ਗਲਤ ਵਿਆਖਿਆ: ਗੁਰੂ-ਕਾਲ ਤੋਂ ਹੀ ਗੁਰਬਾਣੀ ਅਤੇ ਸਿੱਖ ਸਿਧਾਂਤਾਂ ਦੀ ਵਿਆਖਿਆ ਦੀ ਮੌਖਿਕ ਪਰੰਪਰਾ ਪ੍ਰਚਲਿਤ ਸੀ। ਸਿੰਘ ਸਭਾ ਦੇ ਉਥਾਨ ਤੋਂ ਬਾਅਦ ਗੁਰਬਾਣੀ ਤੇ ਸਿੱਖ ਸਿਧਾਂਤਾਂ ਦੀ ਲਿਖਤੀ ਵਿਆਖਿਆ ਦੀ ਲੋੜ ਮਹਿਸੂਸ ਹੋਈ। ਗੁਰਬਾਣੀ ਵਿਆਖਿਆ ਨੂੰ ਲਿਖਤੀ ਰੂਪ ਵਿਚ ਕਰਨ ਦੀ ਅਰੰਭਤਾ ਅੰਗਰੇਜ਼ ਵਿਦਵਾਨ ਅਰਨੈਸਟ ਟਰੰਪ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਗਰੇਜ਼ੀ ਅਨੁਵਾਦ ਦੇ ਪ੍ਰਤੀਕਰਮ ਵਜੋਂ ਹੋਈ। ਅੰਗਰੇਜ਼ ਸਿੱਖਾਂ ਦੇ ਬਹਾਦਰੀ ਭਰੇ ਇਤਿਹਾਸ ਤੋਂ ਜਾਣੂ ਸਨ,ਇਸ ਲਈ ਉਹ ਸਿੱਖਾਂ ਨਾਲ ਨੇੜਤਾ ਭਰੇ ਸੰਬੰਧ ਬਣਾ ਕੇ ਰੱਖਣ ਦੇ ਹਾਮੀ ਸਨ, ਪਰ ਉਹ ਸਿੱਖਾਂ ਦੀ ਕੌਮੀ ਸ਼ਕਤੀ ਨੂੰ ਨਸ਼ਟ ਕਰਨ ਲਈ ਕੋਝੀਆਂ ਚਾਲਾਂ ਵੀ ਚੱਲਦੇ ਰਹਿੰਦੇ। ਇਸ ਦੀ ਉਦਾਹਰਨ ਮਹਾਰਾਜਾ ਰਣਜੀਤ ਸਿੰਘ ਦੇ ਦੇਹਾਂਤ ਤੋਂ ਬਾਅਦ ਅੰਗਰੇਜ਼ਾਂ ਦੁਆਰਾ ਸਿੱਖ-ਰਾਜ ਨੂੰ ਖੇਰੂੰ-ਖੇਰੂੰ ਕਰਨਾ ਹੈ।

ਅੰਗਰੇਜ਼ ਸਰਕਾਰ ਨੇ ਸਿੱਖ-ਸਿਧਾਂਤਾਂ ਦੀ ਆਪਣੀ ਮਨਮਰਜ਼ੀ ਨਾਲ ਵਿਆਖਿਆ

ਕਰ ਕੇ ਸਿੱਖਾਂ ਨੂੰ ਸਿਧਾਂਤਕ ਤੌਰ 'ਤੇ ਕਮਜ਼ੋਰ ਕਰਨ ਦਾ ਕੁ-ਯਤਨ ਵੀ ਕੀਤਾ। ਇਸ ਮਕਸਦ ਨੂੰ ਪੂਰਾ ਕਰਨ ਲਈ ਉਨ੍ਹਾਂ ਨੇ ਜਰਮਨ ਦੇ ਭਾਸ਼ਾ ਵਿਗਿਆਨੀ ਡਾ. ਅਰਨੈਸਟ ਟਰੰਪ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਨੁਵਾਦ ਅਤੇ ਵਿਆਖਿਆ ਕਰਨ ਲਈ ਨਿਯੁਕਤ ਕੀਤਾ।

ਇਸ ਗੱਲ ਦੀ ਪ੍ਰੋੜ੍ਹਤਾ ਇਸ ਕਥਨ ਤੋਂ ਹੁੰਦੀ ਹੈ ਕਿ ਬਰਤਾਨੀਆ ਵਿਚ ਭਾਰਤ ਬਾਰੇ ਵਿਭਾਗ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਨੁਵਾਦ ਕਰਨ ਲਈ ਜਰਮਨ ਭਾਸ਼ਾ ਵਿਗਿਆਨੀ ਡਾ. ਅਰਨੈਸਟ ਟਰੰਪ ਨੂੰ ਨਿਯੁਕਤ ਕੀਤਾ, ਜੋ ੧੮੭੦ ਈ. ਵਿਚ ਲਾਹੌਰ ਪੁੱਜਾ। ਉਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਨੁਵਾਦ ਦਾ ਕਾਰਜ ਕਰਨ ਦਾ ਫ਼ੈਸਲਾ ਕੀਤਾ। ਇਸ ਮਕਸਦ ਲਈ ਉਸ ਨੇ ਸ੍ਰੀ ਹਰਿਮੰਦਰ ਸਾਹਿਬ ਦੇ ਪ੍ਰਬੰਧਕਾਂ ਤੋਂ ਸਹਾਇਤਾ ਲੈਣ ਦੀ ਕੋਸ਼ਿਸ਼ ਕੀਤੀ, ਪਰ ਉਸ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੱਤਰਿਆਂ ਉੱਪਰ ਸਿਗਾਰ ਦਾ ਧੂੰਆਂ ਛੱਡਣ ਕਾਰਨ ਸਿੱਖ ਨਰਾਜ਼ ਹੋ ਗਏ। ਟਰੰਪ ਨੂੰ ਇੰਞ ਵੀ ਭਾਸਣ ਲੱਗਾ ਕਿ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਅਰਥਾਂ ਨੂੰ ਸਿੱਖਾਂ ਨਾਲੋਂ ਵਧੇਰੇ ਚੰਗੀ ਤਰ੍ਹਾਂ ਸਮਝਦਾ ਹੈ। ਪਰ ਫਿਰ ਵੀ ਉਸ ਨੇ ਕੁਝ ਹਿੰਦੂ ਸਹਿਯੋਗੀਆਂ, ਓਰੀਐਂਟਲ ਸੁਸਾਇਟੀ ਅਤੇ ਅੰਜੁਮਨ-ਇ-ਪੰਜਾਬ ਆਦਿ ਦੀ ਮਦਦ ਲਈ ਅਤੇ ਅਠਾਰ੍ਹਾਂ ਮਹੀਨਿਆਂ ਬਾਅਦ ੧੮੭੭ ਈ. ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਇਕ ਤਿਹਾਈ ਭਾਗ ਹੀ ਅਨੁਵਾਦ ਕਰ ਕੇ ਛਪਵਾ ਸਕਿਆ।[੧]

ਟਰੰਪ ਦੇ ਇਸ ਅਨੁਵਾਦ ਦੀਆਂ ਬਹੁਤ ਸਾਰੀਆਂ ਕਮੀਆਂ ਸਨ। ਉਸ ਨੇ ਸਿੱਖ ਪ੍ਰਬੰਧਕਾਂ ਦੇ ਅਸਹਿਯੋਗ ਕਾਰਨ ਅਤੇ ਹਿੰਦੂ ਸਹਿਯੋਗੀਆਂ ਦੇ ਪ੍ਰਭਾਵ ਕਾਰਨ ਸਿੱਖਾਂ ਬਾਰੇ ਅਪਮਾਨਜਨਕ ਟਿੱਪਣੀਆਂ ਕੀਤੀਆਂ। ਉਸ ਦਾ ਸੋਚਣਾ ਸੀ ਕਿ ਸਿੱਖ ਹਿੰਦੂ ਹੀ ਹਨ ਅਤੇ ਜੇ ਨਹੀਂ ਤਾਂ ਵੀ ਸਿੱਖ ਧਰਮ, ਹਿੰਦੂ ਧਰਮ ਦੇ ਪ੍ਰਭਾਵ ਹੇਠ ਆਪਣੀ ਪਛਾਣ ਖੋ ਰਿਹਾ ਧਰਮ ਹੈ। ਉਸ ਦੀ ਸੋਚ ਸੀ ਕਿ ਸਿੱਖ ਧਰਮ ਖੀਣ ਹੋ ਰਿਹਾ ਧਰਮ ਹੈ ਜੋ ਛੇਤੀ ਹੀ ਕੇਵਲ ਇਤਿਹਾਸ ਦੇ ਪੱਤਰਿਆਂ ਵਿਚ ਹੀ ਰਹਿ ਜਾਵੇਗਾ।[੨]

ਟਰੰਪ ਨੇ ਇਸ ਕਾਰਜ ਦੀ ਭੂਮਿਕਾ ਵਿਚ ਇਹੋ ਜਿਹੀਆਂ ਗੱਲਾਂ ਲਿਖੀਆਂ ਹੋਈਆਂ ਸਨ, ਜਿਨ੍ਹਾਂ ਦਾ ਚੇਤੰਨ ਸਿੱਖਾਂ ਨੇ ਗੰਭੀਰ ਨੋਟਿਸ ਲਿਆ। ਉਦਾਹਰਨ ਵਜੋਂ ਉਸ ਨੇ ਜਨਮ-ਸਾਖੀਆਂ ਨੂੰ ਮਿਥਿਹਾਸ ਕਹਿ ਕੇ ਅਸਵੀਕਾਰ ਕੀਤਾ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਦੇਵੀ ਦੁਰਗਾ ਦਾ ਉਪਾਸ਼ਕ ਮੰਨਣ ਦੇ ਨਾਲ ਹੀ,ਜਾਤ-ਪਾਤ ਨੂੰ ਮੰਨਣ ਵਾਲੇ ਅਤੇ ਹਿੰਦੂ ਰਸਮਾਂ ਨੂੰ ਮੰਨਣ ਵਾਲੇ ਲਿਖਿਆ ਹੈ। ਉਸ ਦੇ ਕਾਰਜ ਦਾ ਇਹ ਅਸਰ ਵੀ ਹੋਇਆ ਕਿ ਟਰੰਪ ਦੇ ਹਿੰਦੂ ਸਹਿਯੋਗੀਆਂ ਨੇ ਵੀ ਸਿੱਖ ਧਰਮ ਬਾਰੇ ਭੱਦੀ ਸ਼ਬਦਾਵਲੀ ਦੀ ਵਰਤੋਂ ਕਰਨੀ ਸ਼ੁਰੂ ਕਰ ਦਿੱਤੀ।

ਟਰੰਪ ਦੇ ਕੀਤੇ ਕਾਰਜਾਂ ਨਾਲ ਸਿੱਖ ਪੰਥ ਵਿਚ ਰੋਸ ਦੀ ਲਹਿਰ ਪੈਦਾ ਹੋ ਗਈ। ਇਸ ਲਈ ਫਰੀਦਕੋਟ ਰਿਆਸਤ ਨੇ ਗਿਆਨੀ ਬਦਨ ਸਿੰਘ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ

ਦਾ ਟੀਕਾ ਗੁਰਮੁਖੀ ਵਿਚ ਕਰਨ ਲਈ ਪ੍ਰੇਰਿਤ ਕੀਤਾ। ਗਿਆਨੀ ਬਦਨ ਸਿੰਘ ਇਹ ਟੀਕਾ ਲਿਖਣ ਦੇ ਮਨੋਰਥ ਬਾਰੇ ਲਿਖਦੇ ਹਨ ਕਿ ਇਕ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਰਥ ਕਰਨ ਦੀ ਮੌਖਿਕ ਪਰੰਪਰਾ ਜੋ ਭਾਈ ਮਨੀ ਸਿੰਘ ਜੀ ਤੋਂ ਚੱਲੀ ਆ ਰਹੀ ਸੀ, ਉਸ ਵਿਚ ਰਲ੍ਹਾ ਪੈਣ ਲੱਗ ਗਿਆ ਸੀ। ਦੂਜਾ ਜਰਮਨ ਦੇ ਈਸਾਈ ਮਿਸ਼ਨਰੀ ਡਾ. ਟਰੰਪ ਨੂੰ ੧੮੬੯ ਈ. ਵਿਚ ਇੰਡੀਆ ਆਫ਼ਿਸ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅੰਗਰੇਜ਼ੀ ਅਨੁਵਾਦ ਤਿਆਰ ਕਰਨ ਲਈ ਭਾਰਤ ਭੇਜਿਆ ਗਿਆ ਸੀ। ਉਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਕੁਝ ਬਾਣੀਆਂ ਦਾ ਪਹਿਲੀ ਵਾਰ ਅੰਗਰੇਜ਼ੀ ਤਰਜ਼ਮਾ ਕੀਤਾ, ਜੋ ਸੰਨ ੧੮੭੭ ਈ. ਵਿਚ 'The Adi Granth' ਨਾਂ ਹੇਠ ਪ੍ਰਕਾਸ਼ਿਤ ਕੀਤਾ ਗਿਆ। ਈਸਾਈ ਮਿਸ਼ਨਰੀ ਹੋਣ ਕਾਰਨ ਟਰੰਪ ਸਿੱਖ ਵਿਚਾਰਧਾਰਾ ਅਤੇ ਭਾਵਨਾ ਨੂੰ ਸਮਝਣ ਤੋਂ ਅਸਮਰਥ ਰਿਹਾ। ਉਸ ਦਾ ਇਹ ਅਨੁਵਾਦ ਸਿੱਖ ਸਮਾਜ ਵੱਲੋਂ ਅਪ੍ਰਵਾਨਿਤ ਕੀਤਾ ਗਿਆ ਸੀ। ਹਕੀਕਤ ਇਹ ਹੈ ਕਿ ਇਹ ਟੀਕਾ ਡਾ. ਟਰੰਪ ਦੇ ਅਨੁਵਾਦ ਦੀ ਅਸ਼ੁੱਧਤਾ ਦੇ ਪ੍ਰਤੀਕਰਮ ਵਜੋਂ ਕੀਤਾ ਗਿਆ ਸੀ।[੩]

ਟਰੰਪ ਨੇ ਸਿੱਖ ਧਰਮ ਬਾਰੇ ਗ਼ਲਤ ਬਿਆਨਬਾਜ਼ੀ ਕਰਨ ਦੇ ਨਾਲ-ਨਾਲ ਕੁਝ ਹੋਰ ਗੱਲਾਂ ਦੀ ਨਿਸ਼ਾਨਦੇਹੀ ਵੀ ਸਿੱਖ ਧਰਮ ਨੂੰ ਨੀਵਾਂ ਦਿਖਾਉਣ ਲਈ ਕੀਤੀ, ਪਰ ਉਨ੍ਹਾਂ ਗੱਲਾਂ ਤੋਂ ਸਿੱਖ ਆਗੂਆਂ ਨੇ ਸਬਕ ਲੈਂਦਿਆਂ, ਸਿੱਖ ਪਛਾਣ ਲਈ ਸੁਚੇਤ ਹੋ ਕੇ ਕਾਰਜ ਕਰਨੇ ਅਰੰਭ ਕਰ ਦਿੱਤੇ। ਇਸ ਬਾਰੇ ਸੰਗਤ ਸਿੰਘ ਦਾ ਕਥਨ ਹੈ, "ਟਰੰਪ ਨੇ ਅਚਿੰਤੇ ਹੀ ਸਿੱਖ ਕੌਮ ਦੀ ਇਕ ਉੱਘੀ ਸੇਵਾ ਕੀਤੀ, ਜਦ ਉਸ ਨੇ ਸਿੱਖਾਂ ਬਾਰੇ ਆਪਣਾ ਦ੍ਰਿਸ਼ਟੀਕੋਣ ਦਿੰਦਿਆਂ ਲਿਖਿਆ ਕਿ ਸਿੱਖਾਂ ਦੇ ਰੀਤੀ-ਰਿਵਾਜਾਂ ਵਿਚ ਕਿੰਨੇ ਸ੍ਵੈ-ਵਿਰੋਧੀ ਤੱਤ ਹਨ ਅਤੇ ਉਨ੍ਹਾਂ ਉੱਤੇ ਹਿੰਦੂ ਚਰਿੱਤਰ ਹਾਵੀ ਹੋਇਆ ਹੋਇਆ ਹੈ। ਵਿਰੋਧੀਆਂ ਨੇ ਟਰੰਪ ਦੇ ਇਸ ਵਿਸ਼ਲੇਸ਼ਣ ਨੂੰ ਸਿੱਖਾਂ ਵੱਲੋਂ ਆਪਣੀ ਵੱਖਰੀ ਪਛਾਣ ਲਈ ਕੀਤੇ ਜਾ ਰਹੇ ਯਤਨਾਂ ਵਿਰੁੱਧ ਗਵਾਹੀ ਵਜੋਂ ਵਰਤਿਆ ਅਤੇ ਸਿੱਖਾਂ ਨੇ ਇਸ ਨੂੰ ਹਮਲਾ ਸਮਝਿਆ ਜਿਸ ਦਾ ਟਾਕਰਾ ਕਰਨ ਤੇ ਮਾਤ ਦੇਣ ਦੀ ਲੋੜ ਸੀ।"[੪]

ਸਿੱਖ ਪੰਥ ਨੇ ਬਹੁਤ ਸੁਚੇਤ ਹੋ ਕੇ ਸਿੱਖਾਂ 'ਤੇ ਹੋ ਰਹੇ ਸਿਧਾਂਤਕ ਹਮਲਿਆਂ ਦਾ ਜਵਾਬ ਬਹੁਤ ਹੀ ਦਲੇਰੀ ਅਤੇ ਵਿਦਵਤਾ ਭਰਪੂਰ ਤਰੀਕੇ ਨਾਲ ਕਾਰਜ ਕਰਕੇ ਦਿੱਤਾ। ਸਿੱਖ ਸਿਧਾਂਤਾਂ ਨੂੰ ਦ੍ਰਿੜ੍ਹ ਕਰਵਾਉਣ ਲਈ ਅਨੇਕਾਂ ਟ੍ਰੈਕਟ, ਕਿਤਾਬਾਂ ਅਤੇ ਅਖ਼ਬਾਰ ਛਾਪਣੇ ਸ਼ੁਰੂ ਕੀਤੇ ਗਏ।

੨. ਕਿਰਪਾਨ ਦਾ ਮਸਲਾ: ਅੰਗਰੇਜ਼ ਸਿੱਖਾਂ ਦੀ ਵਿਲੱਖਣ ਪਛਾਣ ਤੋਂ ਭਲੀ-ਭਾਂਤ ਜਾਣੂ ਸਨ। ਉਹ ਇਹ ਵੀ ਜਾਣਦੇ ਸਨ ਕਿ ਜਦੋਂ ਤਕ ਸਿੱਖ ਸ਼ਸਤਰਧਾਰੀ ਹਨ ਉਨ੍ਹਾਂ ਨੂੰ ਗ਼ੁਲਾਮ ਬਣਾਉਣਾ ਬਹੁਤ ਮੁਸ਼ਕਿਲ ਹੈ। ਇਸ ਲਈ ਅੰਗਰੇਜ਼ ਸਰਕਾਰ ਨੇ ਸਿੱਖਾਂ ਤੋਂ ਉਨ੍ਹਾਂ ਦੇ ਸ਼ਸਤਰਾਂ ਨੂੰ ਦੂਰ ਕਰ ਕੇ ਸਿੱਖ ਪਛਾਣ ਨੂੰ ਖਤਮ ਕਰਨ ਲਈ ਇਕ ਨਵਾਂ ਪੈਂਤੜਾ ਅਪਣਾਇਆ। ਅੰਗਰੇਜ਼ ਸਰਕਾਰ ਨੇ ਸਿੱਖ-ਵਿਰੋਧੀ ਨੀਤੀਆਂ ਹੋਰ ਜ਼ਿਆਦਾ

ਸਖ਼ਤ ਕਰ ਦਿੱਤੀਆਂ ਜਿਸ ਕਾਰਨ ਸਿੱਖਾਂ ਲਈ ਆਪਣੀ ਪਛਾਣ ਕਾਇਮ ਰੱਖਣਾ ਇਕ ਵੱਡੀ ਚੁਣੌਤੀ ਬਣ ਗਿਆ।

ਅੰਗਰੇਜ਼ ਸਰਕਾਰ ਨੇ ਪਹਿਲਾਂ ਸਿੱਖਾਂ ਦੇ ਪਹਿਰਾਵੇ ਨੂੰ ਨਿਸ਼ਾਨਾ ਬਣਾਇਆ। ਜੇਕਰ ਕੋਈ ਸਿੱਖ ਕਾਲੇ ਰੰਗ ਦੀ ਪੱਗ ਬੰਨ੍ਹ ਕੇ ਨਿਕਲਦਾ ਤਾਂ ਉਸ ਨੂੰ ਗ੍ਰਿਫ਼ਤਾਰ ਕਰ ਲਿਆ ਜਾਂਦਾ। ਅੱਤ ਤਾਂ ਉਸ ਸਮੇਂ ਹੋ ਗਈ ਜਦੋਂ ਅੰਗਰੇਜ਼ ਸਰਕਾਰ ਨੂੰ ਸਿੱਖਾਂ ਦੇ ਗਾਤਰੇ ਵਿਚ ਧਾਰਨ ਕੀਤੀਆਂ ਵੱਡੀਆਂ ਕਿਰਪਾਨਾਂ ਰੜਕਣ ਲੱਗੀਆਂ। ਇਸ ਲਈ ਅੰਗਰੇਜ਼ ਸਰਕਾਰ ਨੇ ੧੯੧੩ ਈ. ਵਿਚ ਸਿੱਖਾਂ ਦੁਆਰਾ ਪਹਿਨੀ ਜਾਣ ਵਾਲੀ ਵੱਡੀ ਕਿਰਪਾਨ ਉੱਤੇ ਪਬੰਦੀ ਲਗਾ ਦਿੱਤੀ। ਜੇਕਰ ਕੋਈ ਸਿੰਘ ਇਸ ਪਾਬੰਦੀ ਦੇ ਵਿਰੋਧ ਵਜੋਂ ਵੱਡੀ ਕਿਰਪਾਨ ਧਾਰਨ ਕਰ ਕੇ ਬਾਹਰ ਨਿਕਲਦਾ ਤਾਂ ਉਸ ਨੂੰ ਨਜਾਇਜ਼ ਅਸਲਾ ਐਕਟ ਤਹਿਤ ਗ੍ਰਿਫ਼ਤਾਰ ਕਰ ਕੇ ਜੇਲ ਭੇਜ ਦਿੱਤਾ ਜਾਂਦਾ।

ਅੰਗਰੇਜ਼ੀ ਸਰਕਾਰ ਸਿੱਖਾਂ ਉੱਤੇ ਸਖਤੀ ਕਰ ਕੇ ਵੀ ਉਨ੍ਹਾਂ ਦੇ ਹੌਸਲੇ ਪਸਤ ਨਾ ਕਰ ਸਕੀ, ਬਲਕਿ ਉਨ੍ਹਾਂ ਦੇ ਜੋਸ਼ ਵਿਚ ਵਾਧਾ ਹੋਇਆ। ਸਿੰਘਾਂ ਨੇ ਸਿੱਖੀ ਦੇ ਮੁੱਖ ਚਿੰਨ੍ਹਾਂ ਵਿੱਚੋਂ ਇੱਕ ਕਿਰਪਾਨ 'ਤੇ ਲੱਗੀ ਪਾਬੰਦੀ ਖ਼ਿਲਾਫ ਮੋਰਚਾ ਖੋਲ੍ਹ ਦਿੱਤਾ, ਆਖਰਕਾਰ ਸਰਕਾਰ ਨੂੰ ਸਿੱਖਾਂ ਅੱਗੇ ਝੁਕਣਾ ਪਿਆ। ਸਰਕਾਰ ਨੂੰ ੧੧ ਮਈ, ੧੯੧੭ ਈ. ਨੂੰ ਆਪਣੇ ਨੋਟੀਫਿਕੇਸ਼ਨ ਨੰਬਰ ੨੪੨ ਰਾਹੀਂ ਪੰਜਾਬ ਤੇ ਪੰਜਾਬ ਤੋਂ ਬਾਹਰਲੇ ਸਿੱਖਾਂ ਤੋਂ ਕਿਰਪਾਨ 'ਤੇ ਲੱਗੀ ਪਾਬੰਦੀ ਹਟਾਉਣੀ ਪਈ ਅਤੇ ਨਜਾਇਜ਼ ਅਸਲਾ ਐਕਟ ਅਧੀਨ ਜੇਲ੍ਹਾਂ ਵਿਚ ਬੰਦ ਕੀਤੇ ਸਾਰੇ ਸਿੰਘ ਰਿਹਾਅ ਕਰਨੇ ਪਏ।[੫]

੩. ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ : ਗੁਰੂ ਸਾਹਿਬਾਨ ਦੇ ਸਮੇਂ ਤੋਂ ਗੁਰਦੁਆਰਾ ਸਾਹਿਬਾਨ ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਦਾ ਕਾਰਜ ਬਹੁਤ ਹੀ ਸੁਚਾਰੂ ਢੰਗ ਨਾਲ ਕਰ ਰਹੇ ਸਨ। ਇਸ ਦੇ ਨਾਲ-ਨਾਲ ਗੁਰਦੁਆਰਾ ਸਾਹਿਬਾਨ ਲੰਗਰ, ਸਿੱਖਿਆ, ਦਵਾਖ਼ਾਨਾ, ਰਿਹਾਇਸ਼ ਆਦਿ ਦੇ ਪ੍ਰਬੰਧ ਦਾ ਕਾਰਜ ਵੀ ਕਰਦੇ ਸਨ। ਭਾਈ ਕਾਨ੍ਹ ਸਿੰਘ ਨਾਭਾ ਨੇ ਗੁਰਦੁਆਰੇ ਦੀ ਪਰਿਭਾਸ਼ਾ ਇੰਞ ਦੱਸੀ ਹੈ, "ਸ੍ਰੀ ਗੁਰੂ ਨਾਨਕ ਦੇਵ ਤੋਂ ਲੈ ਕੇ ਗੁਰੂ ਅਰਜਨ ਦੇਵ ਤਕ ਸਿੱਖਾਂ ਦੇ ਧਰਮ ਮੰਦਿਰ ਦਾ ਨਾਮ 'ਧਰਮਸ਼ਾਲਾ' ਰਿਹਾ ਹੈ।... ਸਿੱਖਾਂ ਦਾ ਗੁਰਦੁਆਰਾ ਵਿਦਯਾਰਥੀਆਂ ਲਈ ਸਕੂਲ, ਆਤਮਜਿਗਯਾਸਾ ਵਾਲਿਆਂ ਲਈ ਗਯਾਨਉਪਦੇਸ਼ਕ ਆਚਾਰਯ, ਰੋਗੀਆਂ ਲਈ ਸ਼ਫ਼ਾਖਾਨਾ, ਭੁੱਖਿਆਂ ਲਈ ਅੰਨਪੂਰਣਾ, ਇਸਤ੍ਰੀ ਜਾਤਿ ਦੀ ਪਤ ਲਈ ਲੋਹਮਈ ਦੁਰਗ ਅਤੇ ਮੁਸਾਫਰਾਂ ਲਈ ਵਿਸ਼੍ਰਾਮ ਦਾ ਅਸਥਾਨ ਹੈ।"[੬]

ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਮਹੰਤਾਂ ਦੇ ਹੱਥ ਵਿਚ ਆਉਣ ਨਾਲ ਗੁਰਦੁਆਰਾ ਸਾਹਿਬਾਨ ਦੀ ਕਾਰਜ-ਸ਼ੈਲੀ ਹੀ ਬਦਲ ਦਿੱਤੀ ਗਈ। ਉਨ੍ਹਾਂ ਨੇ ਗੁਰਦੁਆਰਾ ਸਾਹਿਬਾਨ ਨੂੰ ਆਪਣੀ ਨਿੱਜੀ ਜਾਇਦਾਦ ਸਮਝਣਾ ਸ਼ੁਰੂ ਕਰ ਦਿੱਤਾ। ਇਸ ਲਈ ਉਹ ਗੁਰਦੁਆਰਾ ਸਾਹਿਬਾਨ ਵਿਚ ਧਰਮ ਪ੍ਰਚਾਰ ਦੇ ਕਾਰਜ ਕਰਨ ਦੀ ਬਜਾਏ ਗੁੰਡਾਗਰਦੀ ਅਤੇ

ਅਨੈਤਿਕ ਕੰਮ ਕਰਨ ਲੱਗ ਪਏ ਸਨ। ਉਨ੍ਹਾਂ ਦੇ ਇਸ ਤਰ੍ਹਾਂ ਕਰਨ ਨਾਲ ਸਿੱਖ ਧਰਮ ਦੇ ਪ੍ਰਚਾਰ ਕੇਂਦਰ 'ਗੁਰਦੁਆਰੇ' ਦੀ ਸ਼ਾਖ ਨੂੰ ਖੋਰਾ ਲੱਗਣ ਲੱਗ ਪਿਆ ਸੀ। ਲੋਕ ਗੁਰਦੁਆਰਾ ਸਾਹਿਬਾਨ ਜਾਣ ਤੋਂ ਝਿਜਕਣ ਲੱਗ ਪਏ ਸਨ। ਮਹੰਤ ਵੀ ਗੁਰਦੁਆਰਾ ਸਾਹਿਬ ਆਉਣ ਵਾਲੇ ਲੋਕਾਂ ਨਾਲ ਬੁਰਾ ਵਿਵਹਾਰ ਕਰਦੇ ਸਨ। ਮਹੰਤਾਂ ਦੇ ਪ੍ਰਬੰਧ ਸਮੇਂ ਗੁਰਦੁਆਰਾ ਸਾਹਿਬਾਨ ਦੀ ਮਰਯਾਦਾ ਬਹਾਲ ਰੱਖਣਾ ਵੀ ਸਿੱਖ ਪਛਾਣ ਲਈ ਚੁਣੌਤੀ ਬਣ ਗਈ। ਇਸ ਲਈ ਸਿੱਖ ਪੰਥ ਨੇ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਆਪਣੇ ਹੱਥਾਂ ਵਿਚ ਲੈਣ ਲਈ ਸੰਘਰਸ਼ ਕਰਨ ਦਾ ਮਨ ਬਣਾ ਲਿਆ।

ਇਸ ਸੁਧਾਰ ਲਹਿਰ ਦੀ ਅਰੰਭਤਾ ਅਕਾਲੀ ਜਥਿਆਂ ਨੇ ਆਪੋ-ਆਪਣੇ ਇਲਾਕਿਆਂ ਤੋਂ ਕੀਤੀ, ਪਰ ਛੇਤੀ ਹੀ ਸਿੱਖਾਂ ਦੀਆਂ ਦੋ ਪ੍ਰਤੀਨਿਧ ਜਥੇਬੰਦੀਆਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਹੋਂਦ ਵਿਚ ਆ ਗਈਆਂ। ਇਨ੍ਹਾਂ ਦੋਹਾਂ ਜਥੇਬੰਦੀਆਂ ਦੇ ਮੁੱਖ ਉਦੇਸ਼ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਪੰਥਕ ਹੱਥਾਂ ਵਿਚ ਦੇਣਾ, ਮਹੰਤਾਂ ਦੀਆਂ ਪਦਵੀਆਂ ਅਤੇ ਸ਼ਕਤੀਆਂ ਖਤਮ ਕਰਨਾ, ਗੁਰਦੁਆਰਾ ਸਾਹਿਬਾਨ ਦੀ ਜਾਇਦਾਦ ਤੇ ਆਮਦਨ ਨੂੰ ਉਨ੍ਹਾਂ ਮਨੋਰਥਾਂ ਲਈ ਵਰਤਣਾ ਜਿਨ੍ਹਾਂ ਵਾਸਤੇ ਗੁਰਦੁਆਰਾ ਸਾਹਿਬਾਨ ਬਣਾਏ ਗਏ ਸਨ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਸਿੱਖਿਆਵਾਂ ਅਤੇ ਸਿੱਖ ਇਤਿਹਾਸ ਅਨੁਸਾਰ ਜੀਵਨ-ਜਾਚ ਨੂੰ ਬਹਾਲ ਕਰਨਾ ਆਦਿ ਸਨ।[੭]

ਇਸ ਸਬੰਧੀ ਖੁਸ਼ਵੰਤ ਸਿੰਘ ਲਿਖਦੇ ਹਨ ਕਿ ਸਿੱਖਾਂ ਦੇ ਸੰਘਰਸ਼ ਅੱਗੇ ਝੁਕਦਿਆਂ ਅੰਗਰੇਜ਼ੀ ਸਰਕਾਰ ਦੇ ਲੈਫਟੀਨੈਂਟ ਗਵਰਨਰ ਸਰ ਮੈਕਲਾਗਨ ਨੇ ਕਾਨੂੰਨੀ ਢੰਗ ਨਾਲ ਗੁਰਦੁਆਰਾ ਸਾਹਿਬਾਨ ਸਿੱਖਾਂ ਦੇ ਹਵਾਲੇ ਕਰਨ ਦੇ ਯਤਨ ਅਰੰਭ ਕਰ ਦਿੱਤੇ। ਮਾਰਚ ੧੯੨੧ ਵਿਚ ਸਿੱਖਿਆ ਮੰਤਰੀ ਮੀਆਂ ਫਜ਼ਲ ਹੁਸੈਨ ਨੇ ਗੁਰਦੁਆਰਿਆਂ ਦਾ ਪ੍ਰਬੰਧ ਸੰਭਾਲਣ ਲਈ 'ਬੋਰਡ ਆਫ ਕਮਿਸ਼ਨ' ਸਥਾਪਿਤ ਕਰਨ ਲਈ ਬਿੱਲ ਪੇਸ਼ ਕੀਤਾ। ਸਿੱਖ ਵਿਧਾਇਕਾਂ ਨੇ ਬਿੱਲ ਦੀ ਵਿਰੋਧਤਾ ਕੀਤੀ। ਉਨ੍ਹਾਂ ਨੂੰ ਬੋਰਡ ਵਿਚ ਇਕ ਗ਼ੈਰ-ਸਿੱਖ ਮੈਂਬਰ ਦੀ ਹੋਂਦ ਬਾਰੇ ਇਤਰਾਜ਼ ਸੀ, ਕਿਉਂਕਿ ਇਸ ਦਾ ਇੱਕੋ-ਇਕ ਕੰਮ ਤਾਂ ਸਿੱਖਾਂ ਦੇ ਗੁਰਦੁਆਰਿਆਂ ਦਾ ਪ੍ਰਬੰਧ ਕਰਨਾ ਸੀ। ਜ਼ਿਆਦਾਤਰ ਮੈਂਬਰ ਵੀ ਗੁਰਦੁਆਰੇ ਦੀ ਪਰਿਭਾਸ਼ਾ ਨਾਲ ਸਹਿਮਤ ਨਹੀਂ ਸਨ, ਕਿਉਂਕਿ ਬਹੁਤ ਸਾਰੇ ਉਦਾਸੀਆਂ ਨੇ ਗੁਰਦੁਆਰਿਆਂ ਨੂੰ ਹਿੰਦੂ ਮੰਦਰ ਐਲਾਨ ਕਰ ਛੱਡਿਆ ਸੀ।[੮]

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਣਨ ਨਾਲ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਸਿੱਖ ਪੰਥ ਕੋਲ ਆ ਗਿਆ। ਇਸ ਦੇ ਨਾਲ ਗੁਰਦੁਆਰਾ ਸਾਹਿਬਾਨ ਮੁੜ ਤੋਂ ਸਿੱਖ ਧਰਮ ਦੇ ਪ੍ਰਚਾਰ ਤੇ ਪ੍ਰਸਾਰ ਦਾ ਕਾਰਜ ਕਰਨ ਲੱਗੇ। ਅਨੇਕਾਂ ਸਿੱਖਾਂ ਨੇ ਕੁਰਬਾਨੀਆਂ ਦੇ ਕੇ ਸਿੱਖਾਂ ਦੇ ਧਾਰਮਿਕ ਅਸਥਾਨ ਦੀ ਪਛਾਣ ਨੂੰ ਲੱਗ ਰਹੀ ਢਾਹ ਨੂੰ ਰੋਕ ਲਗਾ ਦਿੱਤੀ।

੪.ਮਹੰਤਾਂ ਦਾ ਸਿੱਖ ਵਿਰੋਧੀ ਕਿਰਦਾਰ: ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਉਦਾਸੀਆਂ ਸਮੇਂ 'ਧਰਮਸ਼ਾਲ' (ਗੁਰਦੁਆਰਿਆਂ ਦਾ ਮੁੱਢਲਾ ਰੂਪ) ਵਿਚ ਜਿਹੜੇ ਪ੍ਰਚਾਰਕ ਥਾਪੇ, ਉਹ ਬਹੁਤ ਉੱਚੇ-ਸੁੱਚੇ ਕਿਰਦਾਰ ਵਾਲੇ ਗੁਰਸਿੱਖ ਸਨ। ਸ੍ਰੀ ਗੁਰੂ ਅਮਰਦਾਸ ਜੀ ਨੇ ਧਰਮ ਦੇ ਪ੍ਰਚਾਰ ਹਿੱਤ ੨੨ ਮੰਜੀਆਂ ਦੀ ਸਥਾਪਨਾ ਕੀਤੀ, ਜਿਹੜੇ ਮੰਜੀਦਾਰ ਪ੍ਰਚਾਰਕ ਥਾਪੇ ਉਹ ਵੀ ਬਹੁਤ ਹੀ ਉੱਚੇ ਕਿਰਦਾਰ ਵਾਲੇ ਵਿਅਕਤੀ ਸਨ। ਇਸ ਤੋਂ ਬਾਅਦ ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਦੇ ਪਹਿਲੇ ਮੁੱਖ ਗ੍ਰੰਥੀ ਬਾਬਾ ਬੁੱਢਾ ਜੀ ਨੂੰ ਥਾਪਿਆ, ਉਹ ਵੀ ਬਹੁਤ ਉੱਚੀ ਅਧਿਆਤਮਿਕ ਅਵਸਥਾ ਦੇ ਮਾਲਕ ਸਨ। ਸਿੱਖ ਇਤਿਹਾਸ ਵਿੱਚੋਂ ਇਹ ਉਦਾਹਰਨਾਂ ਮਿਲਦੀਆਂ ਹਨ ਕਿ ਸਿੱਖ ਪ੍ਰਚਾਰਕ ਬਹੁਤ ਹੀ ਉੱਚੇ ਕਿਰਦਾਰ ਦੇ ਮਾਲਕ ਅਤੇ ਅਧਿਆਤਮਿਕ ਵਿਅਕਤੀ ਸਨ। ਦੂਜੇ ਪਾਸੇ ਜੇਕਰ ਮਹੰਤਾਂ ਦੇ ਕਿਰਦਾਰ ਨੂੰ ਵੇਖੀਏ ਤਾਂ ਉਹ ਇਸ ਅਤਿ-ਸਤਿਕਾਰਤ ਅਹੁਦੇ ਦੇ ਯੋਗ ਹੀ ਨਹੀਂ ਸਨ।

ਪਹਿਲਾਂ-ਪਹਿਲ ਤਾਂ ਸਿੱਖ ਧਰਮ ਦੇ ਪ੍ਰਚਾਰਕ ਗੁਰੂ ਸਾਹਿਬਾਨ ਵੱਲੋਂ ਥਾਪੇ ਜਾਂਦੇ ਸਨ ਤੇ ਬਾਅਦ ਵਿਚ ਸਿੱਖ-ਪੰਥ ਵੀ ਗੁਰਮਤਾ ਕਰ ਕੇ ਕਿਸੇ ਵਿਅਕਤੀ ਨੂੰ ਪ੍ਰਚਾਰਕ ਵਜੋਂ ਥਾਪਦਾ ਸੀ। ਪਰ ਅਠਾਰ੍ਹਵੀਂ ਸਦੀ ਵਿਚ ਸਿੱਖਾਂ ਉਤੇ ਬਹੁਤ ਕਠਿਨ ਸਮਾਂ ਸੀ ਇਸ ਲਈ ਉਨ੍ਹਾਂ ਨੂੰ ਜੰਗਲਾਂ ਬੇਲਿਆਂ ਵਿਚ ਲੁਕ-ਛਿਪ ਕੇ ਦਿਨ ਕੱਟਣੇ ਪੈ ਗਏ ਸਨ। ਉਸ ਸਮੇਂ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਉਦਾਸੀ ਮਤ ਦੇ ਮਹੰਤਾਂ ਦੇ ਹੱਥ ਵਿਚ ਆ ਗਿਆ ਸੀ। ਪਹਿਲਾਂ ਤਾਂ ਇਹ ਮਹੰਤ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਸੁਚਾਰੂ ਢੰਗ ਨਾਲ ਚਲਾਉਂਦੇ ਸਨ, ਪਰ ਬਾਅਦ ਵਿਚ ਉਹ ਲਾਲਚੀ ਹੋ ਗਏ, ਜੋ ਕਿ ਸਿਰਫ਼ ਤੇ ਸਿਰਫ਼ ਗੁਰਦੁਆਰਿਆਂ ਦੀਆਂ ਜਾਇਦਾਦਾਂ ਅਤੇ ਭੇਟਾਵਾਂ ਨੂੰ ਆਪਣੇ ਨਿੱਜੀ ਹਿੱਤਾਂ ਲਈ ਵਰਤਣ ਲਈ ਲੱਗੇ ਸਨ। ਸ੍ਰੀ ਨਨਕਾਣਾ ਸਾਹਿਬ ਦਾ ਮਹੰਤ ਨਰੈਣ ਦਾਸ ਬਹੁਤ ਲਾਲਚੀ ਅਤੇ ਭ੍ਰਿਸ਼ਟ ਕਿਸਮ ਦਾ ਵਿਅਕਤੀ ਸੀ। ਇਸ ਸਬੰਧੀ ਸ. ਖੁਸ਼ਵੰਤ ਸਿੰਘ ਨੇ ਮਹਿਤਾਬ ਸਿੰਘ (ਜੋ ਪੰਜਾਬ ਕੌਂਸਲ ਵਿਚ ਡਿਪਟੀ ਸਪੀਕਰ ਸਨ, ਉਨ੍ਹਾਂ ਨੇ ਅੰਗਰੇਜ਼ੀ ਸਰਕਾਰ ਨਾਲ ਅਸਹਿਯੋਗ ਕਾਰਨ ਆਪਣੇ ਅਹੁਦੇ ਤੋਂ ੧੯੨੧ ਵਿਚ ਅਸਤੀਫ਼ਾ ਦੇ ਦਿੱਤਾ ਸੀ) ਦੇ ਹਵਾਲੇ ਨਾਲ ਲਿਖਿਆ ਹੈ, "ਜਿਉਂ-ਜਿਉਂ ਨਹਿਰੀ ਆਬਪਾਸ਼ੀ ਤੇ ਭੇਟਾ ਨਾਲ ਗੁਰਦੁਆਰਾ ਸਾਹਿਬਾਨ ਦੀ ਜਾਇਦਾਦ ਤੇ ਆਮਦਨ ਵਧਣ ਲੱਗੀ, ਮਹੰਤ ਉਤਨੇ ਹੀ ਦੁਰਾਚਾਰੀ ਹੋ ਗਏ। ਉਨ੍ਹਾਂ ਉਦਾਲੇ ਬਦਚਲਣ ਲੋਕ ਦੁਰਾਚਾਰੀ ਜ਼ਿੰਦਗੀ ਜਿਊਣ ਲਈ ਚੇਲੇ ਬਣ ਕੇ ਆਉਣ ਲੱਗੇ। ਬਦ-ਇਖ਼ਲਾਕ ਲੋਕਾਂ ਦੇ ਗੁਰਦੁਆਰਾ ਸਾਹਿਬਾਨ ਵਿਚ ਆਉਣ ਨਾਲ ਤੇ ਉਨ੍ਹਾਂ ਦੇ ਮਹੰਤਾਂ ਨਾਲ ਸੰਬੰਧਾਂ ਕਾਰਨ ਗੁਰਦੁਆਰਾ ਸਾਹਿਬਾਨ ਵਰਗੇ ਪਵਿੱਤਰ ਤੇ ਧਰਮ ਕਰਮ ਦੇ ਅਸਥਾਨ ਚੋਰਾਂ ਤੇ ਡਾਕੂਆਂ ਦੇ ਅੱਡੇ ਬਣ ਗਏ। ਨਾ ਕਿਸੇ ਆਦਮੀ ਦੀ ਇੱਜ਼ਤ ਮਹਿਫੂਜ਼ ਸੀ ਤੇ ਨਾ ਕਿਸੇ ਇਸਤਰੀ ਦੀ ਅਸਮਤ ਸੁਰੱਖਿਅਤ ਸੀ।

ਮਹੰਤ ਚਰਿੱਤਰਹੀਣ ਹੋਣ ਦੇ ਨਾਲ ਹੀ ਵਹਿਸ਼ੀਪੁਣੇ ਦੀਆਂ ਸਾਰੀਆਂ ਹੱਦਾਂ ਉਲੰਘ ਚੁੱਕੇ ਸਨ। ਜਿਸ ਬਾਰੇ ਜੇ. ਐਸ. ਗਰੇਵਾਲ ਦਾ ਕਥਨ ਹੈ, "ਮਹੰਤ ਨਰੈਣ ਦਾਸ ਦਾ ਪ੍ਰਬੰਧ ਏਨਾ ਪੱਕਾ ਸੀ ਕਿ ਉਸ ਨੇ ਇਕ ਦਿਨ ਵਿਚ ਗੁਰਦੁਆਰੇ ਵਿਚ ਦਰਸ਼ਨ ਕਰਨ ਲਈ ਆਏ ਅਕਾਲੀਆਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ...ਜਥੇ ਦੇ ਕੁਝ ਅਕਾਲੀ ਜਨਮ-ਅਸਥਾਨ ਵਿਖੇ ਮੱਥਾ ਟੇਕਣਾ ਚਾਹੁੰਦੇ ਸਨ। ਜਦੋਂ ਜਥਾ ਗੁਰਦੁਆਰਾ ਸਾਹਿਬਾਨ ਦਾਖ਼ਲ ਹੋਇਆ ਤਾਂ ਮਹੰਤ ਨਰੈਣ ਦਾਸ ਦੇ ਭਾੜੇ 'ਤੇ ਲਏ ਪਠਾਣਾਂ ਨੇ ਮੁੱਖ ਦਵਾਰ ਬੰਦ ਕਰ ਦਿੱਤਾ। ਜਿਵੇਂ ਹੀ ਅਕਾਲੀ ਮੁੱਖ ਹਾਲ ਵਿਚ ਦਾਖ਼ਲ ਹੋਏ, ਗੋਲੀ ਚੱਲਣੀ ਸ਼ੁਰੂ ਹੋ ਗਈ। ਉਨ੍ਹਾਂ ਨਾਲ ਇੱਕ ਅੱਖਰ ਵੀ ਨਾ ਬੋਲਿਆ ਗਿਆ, ਬਿਨਾ ਗੱਲਬਾਤ ਜਾਂ ਸਵਾਲ ਦੇ ਉਨ੍ਹਾਂ ਉੱਤੇ ਗੋਲੀ ਚਲਾ ਦਿੱਤੀ ਗਈ। ...ਜਥੇ ਦੇ ੨੫ ਅਕਾਲੀ ਗੁਰਦੁਆਰਾ ਸਾਹਿਬ ਦੇ ਅੰਦਰ ਸ਼ਹੀਦ ਹੋ ਗਏ, ੬੦ ਹੋਰ ਧਰਮ-ਅਸਥਾਨ ਚੌਖੰਡੀ ਵਿਚ ਤੇ ੨੫ ਹੋਰ ਨਾਲ ਲੱਗਦੇ ਕਮਰਿਆਂ ਵਿਚ। ਭਾਈ ਲਛਮਣ ਸਿੰਘ ਨੂੰ ਜੰਡ ਦੇ ਦਰੱਖ਼ਤ ਨਾਲ ਬੰਨ੍ਹ ਕੇ ਸਾੜ ਦਿੱਤਾ ਗਿਆ। ਭਾਈ ਦਲੀਪ ਸਿੰਘ ਨੇ ਇਸ ਕੰਮ ਤੋਂ ਮਹੰਤ ਨੂੰ ਰੋਕਣਾ ਚਾਹਿਆ। ਉਸ ਨੂੰ ਗੋਲੀ ਮਾਰ ਦਿੱਤੀ ਗਈ। ਇਸ ਸਾਰੇ ਸਮੇਂ ਦੌਰਾਨ ਮਹੰਤ ਆਪਣੇ ਹਥਿਆਰਬੰਦ ਭਾੜੇ ਦੇ ਟੱਟੂਆਂ ਨੂੰ ਜ਼ੋਰ ਦੇ ਕੇ ਕਹਿ ਰਿਹਾ ਸੀ ਕਿ 'ਕੋਈ ਕੇਸਾਂ ਵਾਲਾ ਸਿੱਖ ਬਚ ਕੇ ਨਾ ਜਾਵੇ।' ਜ਼ਖ਼ਮੀਆਂ ਅਤੇ ਮੋਇਆਂ ਦੋਹਾਂ ਨੂੰ ਲੱਕੜੀ ਤੇ ਮਿਟੀ ਦਾ ਤੇਲ ਪਾ ਕੇ ਸਾੜ ਦਿੱਤਾ ਗਿਆ। ਸਾਰਾ ਵਿਹੜਾ ਖ਼ੂਨ ਨਾਲ ਭਰਿਆ ਹੋਇਆ ਸੀ ਅਤੇ ਜਲ ਗਈਆਂ ਲਾਸ਼ਾਂ ਦੇ ਢੇਰ ਵਿਚ ਬਾਹਵਾਂ, ਸਿਰ, ਲੱਤਾਂ ਤੇ ਸਰੀਰ ਦੇ ਹੋਰ ਹਿੱਸੇ ਟੁੱਕੜੇ-ਟੁੱਕੜੇ ਪਏ ਦਿੱਸਦੇ ਸਨ।"[੯]

ਅਜਿਹੇ ਕਿਰਦਾਰਾਂ ਵਾਲੇ ਮਹੰਤਾਂ ਨੇ ਸਿੱਖ ਕੌਮ ਦੀ ਸਾਖ ਨੂੰ ਅਤੇ ਗੁਰਦੁਆਰਾ ਸਾਹਿਬਾਨ ਦੀ ਮਰਯਾਦਾ ਨੂੰ ਬਹੁਤ ਠੇਸ ਪਹੁੰਚਾਈ। ਆਮ ਸਿੱਖ ਸੰਗਤ ਦੇ ਮਨਾਂ ਵਿਚ ਗੁਰਦੁਆਰਾ ਸਾਹਿਬਾਨ ਦਾ ਅਕਸ ਬਦਲ ਗਿਆ। ਸੰਗਤਾਂ ਨੇ ਮਹੰਤਾਂ ਦੇ ਡਰ ਕਾਰਨ ਗੁਰਦੁਆਰੇ ਜਾਣਾ ਬੰਦ ਕਰ ਦਿੱਤਾ। ਗੁਰਦੁਆਰਾ ਸਾਹਿਬਾਨ ਦੇ ਪ੍ਰਚਾਰਕ ਦੀ ਸਾਖ ਦੀ ਬਹਾਲੀ ਲਈ, ਮਹੰਤਾਂ ਤੋਂ ਗੁਰਦੁਆਰਿਆਂ ਦਾ ਪ੍ਰਬੰਧ ਸੰਗਤੀ ਹੱਥਾਂ ਵਿਚ ਸੌਂਪ ਕੇ ਪ੍ਰਬੰਧ ਸਿੱਖ ਪਛਾਣ ਨੂੰ ਕਾਇਮ ਰੱਖਣ ਦਾ ਬਹੁਤ ਅਹਿਮ ਕਾਰਜ ਕੀਤਾ।

੫. ਸ੍ਰੀ ਹਰਿਮੰਦਰ ਸਾਹਿਬ ਦੀ ਪਰਕਰਮਾ ਵਿਚ ਮੂਰਤੀ ਪੂਜਾ : ਗੁਰਮਤਿ ਵਿਚ ਮੂਰਤੀ ਪੂਜਾ ਦੀ ਕਿਤੇ ਵੀ ਹਾਮੀ ਨਹੀਂ ਭਰੀ ਗਈ। ਬੁੱਤ ਪੂਜਾ ਦੇ ਨਿਖੇਧ ਸਬੰਧੀ ਗੁਰਬਾਣੀ ਵਿਚ ਅਨੇਕਾਂ ਹਵਾਲੇ ਮਿਲਦੇ ਹਨ। ਗੁਰਮਤਿ ਸਿਧਾਂਤ ਅਨੁਸਾਰ ਸਿੱਖ ਨੇ ਸਿਰਫ ਇੱਕ ਅਕਾਲ ਪੁਰਖ ਦੀ ਅਰਾਧਨਾ ਹੀ ਕਰਨੀ ਹੈ ਇਸ ਤੋਂ ਬਿਨਾ ਕਿਸੇ ਦੇਵੀ-ਦੇਵਤੇ ਦੀ ਪੂਜਾ ਨਹੀਂ ਕਰਨੀ। ਪਰ ਮਹੰਤਾਂ ਦੇ ਗੁਰਦੁਆਰਿਆਂ ਉੱਤੇ ਕਬਜ਼ਿਆਂ ਸਮੇਂ ਗੁਰਮਤਿ ਸਿਧਾਂਤ ਨੂੰ ਢਾਹ ਲਾਉਣ ਲਈ ਗੁਰਦੁਆਰਾ ਸਾਹਿਬਾਨ ਵਿਚ ਮੂਰਤੀਆਂ ਸਥਾਪਿਤ ਕਰਨੀਆਂ ਸ਼ੁਰੂ ਕਰ ਦਿੱਤੀਆਂ ਲਈ ਸਨ।[੧੦]

ਅੰਗਰੇਜ਼ ਸਰਕਾਰ ਵੀ ਸਿੱਖਾਂ ਨੂੰ ਸਿਧਾਂਤਕ ਤੌਰ 'ਤੇ ਨੁਕਸਾਨ ਪਹੁੰਚਾਉਣ ਦਾ ਕੋਈ ਵੀ ਮੌਕਾ ਨਹੀਂ ਖੁੰਝਾਉਣਾ ਚਾਹੁੰਦੀ ਸੀ, ਇਸ ਮਕਸਦ ਲਈ ਮਹੰਤਾਂ ਦੀ ਹਮਾਇਤ ਵੀ ਕਰਦੀ ਸੀ। ਇਨ੍ਹਾਂ ਸਾਰੀਆਂ ਸਾਜ਼ਿਸ਼ਾਂ ਅਧੀਨ ਸਿੱਖਾਂ ਦੇ ਸਰਵਉੱਚ ਧਾਰਮਿਕ ਅਸਥਾਨ ਸ੍ਰੀ ਹਰਿਮੰਦਰ ਸਾਹਿਬ ਦੀ ਪਰਕਰਮਾ ਵਿਚ ਮੂਰਤੀਆਂ ਸਥਾਪਿਤ ਕੀਤੀਆਂ ਗਈਆਂ।

ਮਹੰਤ ਸਿੱਖ ਧਰਮ ਨਾਲ ਸੰਬੰਧਿਤ ਕਾਰਜਾਂ ਨੂੰ ਪੂਰਨ ਸਿੱਖ ਮਰਯਾਦਾ ਅਨੁਸਾਰ ਨਹੀਂ, ਸਗੋਂ ਹਿੰਦੂ ਰਹੁਰੀਤਾਂ ਨਾਲ ਨਿਭਾਉਂਦੇ ਸਨ। ਇਸ ਸਬੰਧੀ ਸ. ਖੁਸ਼ਵੰਤ ਸਿੰਘ ਲਿਖਦੇ ਹਨ ਕਿ ਉਦਾਸੀ ਜੋ ਉਤਨੇ ਹੀ ਹਿੰਦੂ ਜਾਪਦੇ ਸਨ ਜਿਤਨੇ ਸਿੱਖ, ਉਨ੍ਹਾਂ ਨੂੰ ਹਿੰਦੂ ਸ਼ਰਧਾਲੂਆਂ ਨੂੰ ਆਕਰਸ਼ਿਤ ਕਰਨ ਲਈ ਗੁਰਦੁਆਰਿਆਂ ਦੇ ਅਹਾਤੇ ਵਿਚ ਹਿੰਦੂ ਦੇਵੀ-ਦੇਵਤਿਆਂ ਦੀਆਂ ਮੂਰਤੀਆਂ ਵੀ ਸਥਾਪਿਤ ਕਰ ਦਿੱਤੀਆਂ ਸਨ।

ਡਾ. ਮਹਿੰਦਰ ਸਿੰਘ ਲਿਖਦੇ ਹਨ, "ਅੰਮ੍ਰਿਤਸਰ ਵਿਖੇ ਹਰਿਮੰਦਰ ਸਾਹਿਬ ਅਤੇ ਅਕਾਲ ਤਖ਼ਤ ਸਾਹਿਬ ਦੀ ਹਦੂਦ ਵਿਚ ਭ੍ਰਿਸ਼ਟਾਚਾਰ ਤੇ ਗ਼ੈਰ-ਸਿੱਖ ਰੀਤਾਂ ਰਸਮਾਂ ਅਤੇ ਇਸ ਦੇ ਪ੍ਰਬੰਧ ਉੱਪਰ ਸਰਕਾਰੀ ਕੰਟਰੋਲ, ਸੁਧਾਰ ਦੀ ਲਹਿਰ ਸ਼ੁਰੂ ਹੋਣ ਤੋਂ ਬਹੁਤ ਪਹਿਲਾਂ ਸਿੱਖਾਂ ਵਿਚ ਬੜੀ ਨਿਰਾਸ਼ਾ ਦਾ ਕਾਰਨ ਸੀ। ਭਾਵੇਂ ਸੁਧਾਰਕ ਛੇਤੀ ਤੋਂ ਛੇਤੀ ਸਿੱਖ ਧਰਮ ਦੇ ਇਨ੍ਹਾਂ ਕੇਂਦਰੀ ਅਸਥਾਨਾਂ ਨੂੰ ਮਲੀਨ ਪ੍ਰਭਾਵਾਂ ਅਤੇ ਸਰਕਾਰੀ ਕੰਟਰੋਲ ਤੋਂ ਮੁਕਤ ਕਰਨ ਲਈ ਉਤਾਵਲੇ ਸਨ, ਪਰ ਪੰਜਾਬ ਵਿਚ ਬਰਤਾਨਵੀ ਹਾਕਮਾਂ ਨੇ ਚੱਲ ਰਹੇ ਪ੍ਰਬੰਧ ਵਿਚ ਕਿਸੇ ਵੀ ਐਸੇ ਸੁਧਾਰ ਜਾਂ ਪਰਿਵਰਤਨ ਦਾ ਵਿਰੋਧ ਕੀਤਾ, ਜੋ ਸਰਕਾਰ ਨੂੰ ਆਪਣੀ ਸੱਤਾ ਨੂੰ ਪੱਕੇ ਪੈਰੀਂ ਕਰਨ ਲਈ ਅਤੇ ਆਪਣੇ ਰਾਜਸੀ ਵਿਰੋਧੀਆਂ ਨੂੰ ਕਮਜ਼ੋਰ ਕਰਨ ਲਈ ਸਿੱਖ ਧਰਮ-ਅਸਥਾਨਾਂ ਦੀ ਵਰਤੋਂ (ਜਾਂ ਦੁਰ-ਵਰਤੋਂ) ਕਰਨ ਦੇ ਅਧਿਕਾਰ ਤੋਂ ਵੰਚਿਤ ਕਰਦਾ ਹੋਵੇ। ਇਤਿਹਾਸ ਵਿਚ ਅਜਿਹੀਆਂ ਬਹੁਤ ਸਾਰੀਆਂ ਮਿਸਾਲਾਂ ਹਨ, ਜਦੋਂ ਹਰਿਮੰਦਰ ਸਾਹਿਬ ਲਈ ਸਰਕਾਰ ਦੇ ਥਾਪੇ ਸਰਬਰਾਹਾਂ ਨੂੰ ਬਰਤਾਨਵੀ ਹਕੂਮਤ ਅਤੇ ਅਧਿਕਾਰੀਆਂ ਦੇ ਗੁਣ-ਗਾਣ ਲਈ ਅਕਸਰ ਵਰਤਿਆ ਜਾਂਦਾ ਸੀ। ਇਸ ਤੋਂ ਇਲਾਵਾ ਪ੍ਰਬੰਧ ਉੱਤੇ ਸਿੱਖਾਂ ਦਾ ਕੰਟਰੋਲ ਕਮਜ਼ੋਰ ਹੋਣ ਨਾਲ ਅਤੇ ਸਰਕਾਰੀ ਜਕੜ ਮਜਬੂਤ ਹੋਣ ਨਾਲ ਪ੍ਰਬੰਧਕਾਂ ਤੇ ਪੁਜਾਰੀਆਂ ਨੇ ਹਰਿਮੰਦਰ ਸਾਹਿਬ ਦੇ ਨਿੱਤ-ਦਿਹਾੜੀ ਦੇ ਕੰਮਾਂ-ਕਾਰਾਂ ਵਿਚ ਸਿੱਖਾਂ ਦੀਆਂ ਭਾਵਨਾਵਾਂ ਅਤੇ ਉਨ੍ਹਾਂ ਦੇ ਵਿਚਾਰਾਂ ਨੂੰ ਅੱਖੋਂ-ਓਹਲੇ ਕਰ ਕੇ ਡਿਪਟੀ ਕਮਿਸ਼ਨਰ ਤੋਂ ਨਿਰਦੇਸ਼ ਲੈਣੇ ਸ਼ੁਰੂ ਕਰ ਦਿੱਤੇ। ਸਰਕਾਰ ਦਾ ਥਾਪਿਆ ਸਰਬਰਾਹ, ਨਿਯੁਕਤੀ ਕਰਨ ਵਾਲੇ ਅਧਿਕਾਰੀਆਂ ਨੂੰ ਪ੍ਰਸੰਨ ਰੱਖ ਕੇ, ਆਪਣਾ ਵਕਤ ਧਰਮ ਅਸਥਾਨਾਂ ਦੀ ਵੱਡੀ ਜਾਇਦਾਦ ਹੜੱਪਣ ਵਿਚ ਬਿਤਾਉਂਦਾ ਸੀ ਅਤੇ ਫ਼ਲਸਰੂਪ ਆਪਣੇ ਰੋਜ਼ ਦੇ ਧਾਰਮਿਕ ਕਰਤੱਵ ਵੱਲੋਂ ਅੱਖਾਂ ਮੀਟ ਰੱਖਦਾ ਸੀ।...ਇਨ੍ਹਾਂ ਅਸਥਾਨਾਂ ਨੂੰ ਪੰਡਿਤ ਜੋਤਸ਼ੀ ਵਰਤਣ ਲੱਗੇ। ਗੁਰਦੁਆਰੇ ਦੀ ਪਰਕਰਮਾ ਵਿਚ ਮੂਰਤੀਆਂ ਦੀ ਪੂਜਾ ਆਮ ਹੋਣ

ਲੱਗੀ।"[੧੧]

ਸਿੱਖਾਂ ਵਿਚ ਆਪਣੀ ਪਛਾਣ ਪ੍ਰਤੀ ਜਾਗਰੂਕਤਾ ਕਾਰਨ ਉਨ੍ਹਾਂ ਨੇ ਆਪਣੇ ਧਾਰਮਿਕ ਅਸਥਾਨਾਂ ਨੂੰ ਮੂਰਤੀਆਂ ਤੋਂ ਮੁਕਤ ਕਰਵਾ ਲਿਆ ਸੀ।

ਸਾਰ : ਸਾਰ ਵਜੋਂ ਕਹਿ ਸਕਦੇ ਹਾਂ ਕਿ ਗੁਰਦੁਆਰਾ ਸੁਧਾਰ ਲਹਿਰ ਨੇ ਜਿੱਥੇ ਸਿੱਧੇ ਰੂਪ ਵਿਚ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਸੁਧਾਰਨ ਲਈ ਅਨੇਕਾਂ ਕਾਰਜ ਕੀਤੇ, ਉੱਥੇ ਸਿੱਖ ਪਛਾਣ ਨੂੰ ਬਰਕਰਾਰ ਰੱਖਣ ਲਈ ਵੀ ਬਹੁਤ ਕਾਰਜ (ਜਿਹੜੇ ਕਿ ਹਥਲੇ ਲੇਖ ਵਿਚ ਵਿਚਾਰਨ ਦਾ ਯਤਨ ਕੀਤਾ ਗਿਆ ਹੈ) ਕੀਤੇ। ਉਸ ਸਮੇਂ ਦੇ ਸੂਝਵਾਨ ਤੇ ਚੇਤੰਨ ਸਿੱਖਾਂ ਨੂੰ ਇਨ੍ਹਾਂ ਗੱਲਾਂ ਦੀ ਸਮਝ ਸੀ ਕਿ ਅੰਗਰੇਜ਼ ਸਰਕਾਰ ਤੇ ਮਹੰਤ, ਸਿੱਖਾਂ ਦੀ ਵਿਲੱਖਣ ਪਛਾਣ ਨੂੰ ਮਿਟਾਉਣ ਦੇ ਕੋਝੇ ਯਤਨ ਕਰ ਰਹੇ ਸਨ। ਇਸ ਲਈ ਸਿੱਖ ਆਗੂਆਂ ਨੇ ਸਿੱਖ ਸਿਧਾਂਤਾਂ, ਗੁਰਦੁਆਰਾ ਸਾਹਿਬਾਨ ਦੀ ਪਵਿੱਤਰਤਾ, ਸਿੱਖੀ ਸਰੂਪ, ਸਿੱਖ ਪ੍ਰਚਾਰਕਾਂ ਦਾ ਉੱਚਾ-ਸੁੱਚਾ ਕਿਰਦਾਰ ਬਚਾਉਣ ਲਈ ਅਨੇਕਾਂ ਸ਼ਹੀਦੀਆਂ ਦਿੱਤੀਆਂ ਅਤੇ ਹਰ-ਹਾਲ ਆਪਣੀ ਵਿਲੱਖਣ ਪਛਾਣ ਨੂੰ ਬਰਕਰਾਰ ਰੱਖਿਆ।

ਹਵਾਲੇ :


੧. ਸ. ਸੰਗਤ ਸਿੰਘ, *ਇਤਿਹਾਸ 'ਚ ਸਿੱਖ*, ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ (੨੦੦੮), ਪੰਨਾ ੧੪੮.

੨. ਸ. ਸੰਗਤ ਸਿੰਘ, *ਇਤਿਹਾਸ 'ਚ ਸਿੱਖ*, ਪੰਨੇ ੧੪੮-੪੯.

੩. ਸ. ਗਿਆਨੀ ਬਦਨ ਸਿੰਘ, *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ*, (ਫਰੀਦਕੋਟ ਵਾਲਾ ਟੀਕਾ), ਜਿਲਦ ਪਹਿਲੀ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਦੋ ਸ਼ਬਦ.

੪. ਸ. ਸੰਗਤ ਸਿੰਘ, *ਇਤਿਹਾਸ 'ਚ ਸਿੱਖ*, ਪੰਨੇ ੧੪੮-੪੯.

੫. ਸ. ਗੁਰਜਿੰਦਰ ਸਿੰਘ, *ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ : ਹੋਂਦ, ਬਣਤਰ ਤੇ ਕਾਰਜ*, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, ਪੰਨਾ ੪੯.

੬. ਭਾਈ ਕਾਨ੍ਹ ਸਿੰਘ ਨਾਭਾ, *ਗੁਰਸ਼ਬਦ ਰਤਨਾਕਰ ਮਹਾਨ ਕੋਸ਼*, ਇੰਦਰਾਜ ਗੁਰਦੁਆਰਾ.

੭. ਸ. ਮਹਿੰਦਰ ਸਿੰਘ, *ਅਕਾਲੀ ਲਹਿਰ*, ਸਿੰਘ ਬ੍ਰਦਰਜ਼, ਅੰਮ੍ਰਿਤਸਰ (੨੦੦੫), ਪੰਨਾ ੩੬.

੮. ਸ. ਖੁਸ਼ਵੰਤ ਸਿੰਘ, *ਸਿੱਖ ਇਤਿਹਾਸ*, ਭਾਗ ਦੂਸਰਾ, ਪੰਨੇ ੨੦੫-੦੬.

੯. ਜੇ.ਐਸ. ਗਰੇਵਾਲ, *ਅਕਾਲੀਆਂ ਦੇ ੭੫ ਸਾਲ*, ਪੰਜਾਬ ਸਟੱਡੀਜ਼ ਪਬਲੀਕੇਸ਼ਨਜ਼, ਚੰਡੀਗੜ੍ਹ, (੧੯੯੬), ਪੰਨਾ ੪੦.

੧੦. ਖੁਸ਼ਵੰਤ ਸਿੰਘ, *ਸਿੱਖ ਇਤਿਹਾਸ*, ਭਾਗ ਦੂਸਰਾ, ਪੰਨਾ ੧੯੯.

੧੧. ਡਾ. ਮਹਿੰਦਰ ਸਿੰਘ, *ਅਕਾਲੀ ਲਹਿਰ*, ਸਿੰਘ ਬ੍ਰਦਰਜ਼, ਅੰਮ੍ਰਿਤਸਰ (੨੦੦੫), ਪੰਨੇ ੩੭-੩੮.

੧੨. ਸੰਗਤ ਸਿੰਘ, *ਇਤਿਹਾਸ 'ਚ ਸਿੱਖ*, ਪੰਨਾ ੧੬੩.


■

# ਸ੍ਰੀ ਗੁਰੂ ਗੋਬਿੰਦ ਸਿੰਘ ਜੀ

-ਸ੍ਰੀ ਰਮੇਸ਼ ਬੱਗਾ ਚੋਹਲਾ*

*ਜਿੱਥੇ ਖੜ੍ਹ ਗਏ ਗੁਰੂ ਗੋਬਿੰਦ ਸਿੰਘ,ਨਾ ਕੋਈ ਹੋਰ ਖਲੋ ਸਕਦਾ।*
*ਦਸਮੇਸ਼ ਪਿਤਾ ਦੇ ਵਰਗਾ ਦਾਨੀ ਦੁਨੀਆ ਵਿਚ ਨਹੀਂ ਹੋ ਸਕਦਾ।*
*ਪਹਿਲਾ ਦਾਨ ਪਿਤਾ ਦਾ ਕਰਿਆ ਡੁੱਬਦਾ ਧਰਮ ਬਚਾਉਣ ਲਈ,*
*ਤਿਲਕ ਜੰਞੂ ਦੀ ਰਾਖੀ ਖਾਤਰ ਸੀਸ ਦੀ ਭੇਟ ਚੜ੍ਹਾਉਣ ਲਈ,*
*ਕਿਹੜਾ ਬਾਲਕ ਨੌਂ ਸਾਲ ਦਾ ਜੋ ਤੋੜ ਧਰਮ ਲਈ ਮੋਹ ਸਕਦਾ।*
*ਦਸਮੇਸ਼ ਪਿਤਾ . . .*
*ਦੂਜੇ ਦਾਨ ਵਿਚ ਨਵਾਂ ਜੀਵਨ ਸੀ ਦਿੱਤਾ ਪੰਜ ਪਿਆਰਿਆਂ ਨੂੰ,*
*ਧਰਮ ਯੁੱਧ ਦੀ ਖਾਤਿਰ ਜਿਹੜੇ ਲਾਉਂਦੇ ਰਹੇ ਜੈਕਾਰਿਆਂ ਨੂੰ,*
*ਬੀਜਿਆ ਜਿਹੜਾ ਬੀਜ ਅਣਖ ਦਾ ਹੋਰ ਨਹੀਂ ਕੋਈ ਬੋ ਸਕਦਾ।*
*ਦਸਮੇਸ਼ . . .*
*ਤੀਜਾ ਦਾਨ ਚਮਕੌਰ ਸਾਹਿਬ ਵਿਚ ਕੀਤਾ ਵੱਡਿਆਂ ਲਾਲਾਂ ਦਾ,*
*ਨਾਲ ਜੁਗਤ ਦੇ ਮੂੰਹ ਮੋੜਿਆ ਸੀ ਜ਼ਾਲਮਾਂ ਦੀਆਂ ਚਾਲਾਂ ਦਾ,*
*ਤੱਕ ਕੇ ਲਾਸ਼ ਪੁੱਤਰ ਦੀ ਜਿਹੜਾ ਹੰਝੂਆਂ ਤਾਈਂ ਲਕੋ ਸਕਦਾ।*
*ਦਸਮੇਸ਼ ਪਿਤਾ . . .*
*ਚੌਥੇ ਦਾਨ ਵਿਚ ਨਿੱਕੀਆਂ ਜਿੰਦਾਂ ਖੜ੍ਹ ਗਈਆਂ ਵਿਚ ਕੰਧ ਦੇ,*
*ਮਾਂ ਗੁਜਰੀ ਦਾ ਸਿਦਕ ਪਰਖ਼ਦੇ ਠੰਢੇ ਠਾਰ ਬੁਰਜ ਸਰਹੰਦ ਦੇ,*
*ਕੀਤਾ ਸੀ ਹਰ ਜ਼ੁਲਮ ਜ਼ਾਲਮਾਂ ਉਹਨਾਂ ਤੋਂ ਹੋ ਜੋ ਸਕਦਾ।*
*ਦਸਮੇਸ਼ ਪਿਤਾ . . .*
*ਮਹਾਂਦਾਨ ਵਿਚ ਗਿਣਿਆ ਜਾਂਦਾ ਦਾਨ ਇਹ ਬਾਜਾਂ ਵਾਲੇ ਦਾ,*
*ਨਹੀਂ ਭੁਲਾਇਆ ਜਾ ਸਕਦਾ ਅਹਿਸਾਨ ਇਹ ਬਾਜਾਂ ਵਾਲੇ ਦਾ,*
*ਪੰਥ ਵਾਸਤੇ ਜਿਹੜਾ ਆਪਣਾ ਸਾਰਾ ਕੁਝ ਹੀ ਖੋਅ ਸਕਦਾ।*
*ਦਸਮੇਸ਼ ਪਿਤਾ . . .*
*ਸਰਬੰਸ ਵਾਰ ਕੇ ਸਾਰਾ ਜਿਸ ਨੇ ਰੱਬ ਦਾ ਸ਼ੁਕਰ ਮਨਾਇਆ,*
*'ਚੋਹਲੇ' ਪਿੰਡ ਦੇ 'ਬੱਗੇ' ਨੇ ਹੈ ਉਸ ਨੂੰ ਸੀਸ ਨਿਵਾਇਆ,*
*ਕੁਰਬਾਨੀ ਦੀ ਮਾਲਾ ਵਿਚ ਜੋ ਲਖ਼ਤੇ ਜਿਗਰ ਪਰੋ ਸਕਦਾ।*
*ਦਸਮੇਸ਼ ਪਿਤਾ . . .*

*੧੩੪੮/੧੭/੧, ਗਲੀ ਨੰ: ੮, ਰਿਸ਼ੀ ਨਗਰ ਐਕਸਟੈਂਸ਼ਨ (ਲੁਧਿਆਣਾ) ਮੋ: +੯੧੯੪੬੩੧-੩੨੭੧੯

# ਸ੍ਰੀ ਹਰਿਮੰਦਰ ਸਾਹਿਬ

*-ਸ.ਹਰਮਹਿੰਦਰ ਸਿੰਘ ਹਰਜੀ**

*ਹਰਿਮੰਦਰ ਸੱਚ ਦੀ ਜੋਤ ਜੁਆਲਾ,*
*ਰੂਹਾਨੀ ਬਾਣੀ ਦੇ ਛਹਿਬਰ ਵਰਸਾਏ,*
*ਅਨੰਤ ਡੂੰਘਾਣ ਦੇ ਸਵੱਛ ਸ਼ਬਦ,*
*ਚਹੁੰ ਕੁੰਟਾਂ ਵਿਚ ਖਿਲਰਾਏ।*
*ਸ਼ਬਦਾਂ ਵਿਚ ਅੰਮ੍ਰਿਤ ਰਸ ਭਿਉਂ ਕੇ,*
*ਅਗੰਮ ਅਗੋਚਰ ਦੇ ਸੋਹਿਲੇ ਗਾਏ।*
*ਸਿਫ਼ਤ ਸਲਾਹੁਣ ਸਿਫਤੀ ਦਾ ਘਰੁ,*
*ਜਗ ਵਿਚ ਸਾਲਾਂ ਦਾ ਦੀਪ ਜਗਾਏ।*
*ਧਰਮ ਕਰਮ ਦੇ ਬਿਖੇੜੇ ਤਜ ਕੇ,*
*ਖ਼ਲਕਤ ਨੂੰ ਪਿਆਰ ਦੀ ਪਾਹੁਲ ਪਿਲਾਏ।*
*ਜੋ ਵੀ ਪਾਕ ਨੀਰ ਸਰਵਰ ਨਹਾਤੇ,*
*ਲਹਿ ਗਏ ਸਾਰੇ ਪਾਪ ਕਮਾਏ।*
*ਲੋਕ ਲੋਕਾਈ ਸ਼ਰਨ ਗੁਰੂ ਦੀ,*
*ਮੀਆਂ ਮੀਰ ਨੇ ਨੀਂਹ ਪੱਥਰ ਲਾਏ।*
*ਧਰਮ ਨਿਰਪੇਖ ਏਕ ਜਾਤ ਮਾਨਵ ਕੀ।*
*ਸ੍ਰਿਸ਼ਟੀ ਨੂੰ ਇਲਾਹੀ ਗਿਆਨ ਸੁਣਾਏ*
*ਜੋ ਵੀ ਆਇਆ ਏਸ ਦਰ 'ਤੇ,*
*ਨਿਰੰਕਾਰ ਦੇ ਪ੍ਰੇਮ ਖ਼ਜ਼ਾਨੇ ਪਾਏ।*
*ਉਚ ਨੀਚ ਦੀ ਕੰਧ ਡਿਗਾ ਕੇ,*
*ਮਾਨਵਤਾ ਦੀ ਸੂਝ ਮਨਾਂ ਵਿਚ ਜਗਾਏ।*
*ਗਾਇਨ ਬਾਣੀ ਦਾ ਪੌਣਾਂ 'ਚ ਗੂੰਜੇ,*
*ਰੱਬੀ ਇਸ਼ਕ ਮਨ ਅੰਦਰ ਰਲਦਾ ਜਾਏ।*
*ਭਟਕਿਆ ਜੋ ਵੀ ਦਰ 'ਤੇ ਆਏ,*
*ਭਟਕਣ ਦੇ ਦੁਖ ਦਰਦ ਮਿਟਾਏ।*
*ਇਲਾਹੀ ਬਾਣੀ ਦਾ ਅੱਖਰ ਅੱਖਰ,*
*ਯੁੱਗਾਂ ਯੁੱਗਾਂ ਦੀ ਮੈਲ ਸੁਧਾਏ।*

■

**H. No: 4F, Sector 4F, Shah Anwar Colony, Hamdan Avenue, Hydarpora, Sri Nagar. M: +095962-56345*

# ਅਮਰ ਸ਼ਹੀਦ ਬਾਬਾ ਦੀਪ ਸਿੰਘ ਜੀ

*-ਸ. ਕਰਨੈਲ ਸਿੰਘ 'ਸਰਦਾਰ ਪੰਛੀ'**

*ਖੰਡਾ ਹੱਥ ਵਿਚ ਲੈ ਕੇ ਅੱਗੇ ਵੱਧਦਾ ਜਾਂਦਾ ਹੈ।*
*ਸੀਸ ਤਲੀ 'ਤੇ ਧਰ ਕੇ ਸੂਰਾ ਲੜਦਾ ਜਾਂਦਾ ਹੈ।*

*ਜੋ ਕੀਤਾ ਸੰਕਲਪ ਏਸ ਨੇ ਉਹਨੂੰ ਪੁਗਾਉਣਾ ਹੈ।*
*ਜਾਨ ਜਾਏ ਤਾਂ ਜਾਏ ਐਪਰ ਵਚਨ ਨਿਭਾਉਣਾ ਹੈ।*
*ਗੋਬਿੰਦ ਸਿੰਘ ਦਾ ਸ਼ੇਰ ਪੌੜੀਆਂ ਚੜ੍ਹਦਾ ਜਾਂਦਾ ਹੈ।*
*ਸੀਸ ਤਲੀ 'ਤੇ ਧਰ ਕੇ ਸੂਰਾ ਲੜਦਾ ਜਾਂਦਾ ਹੈ।*

*ਦੋ ਧਾਰੇ ਖੰਡੇ ਦੀ ਵੇਖੋ ਧਾਰ ਵੀ ਤਿੱਖੀ ਹੈ।*
*ਜੰਗ ਦੇ ਅੰਦਰ ਜੋਧੇ ਦੀ ਰਫ਼ਤਾਰ ਵੀ ਤਿੱਖੀ ਹੈ।*
*ਕਦਮ ਕਦਮ 'ਤੇ ਇਕ ਜੈਕਾਰਾ ਛੱਡਦਾ ਜਾਂਦਾ ਹੈ।*
*ਸੀਸ ਤਲੀ 'ਤੇ ਧਰ ਕੇ ਸੂਰਾ ਲੜ੍ਹਦਾ ਜਾਂਦਾ ਹੈ।*

*ਹਰਿਮੰਦਰ 'ਤੇ ਮੁਗ਼ਲ ਦਾ ਕਬਜ਼ਾ ਰਹਿਣ ਨਹੀਂ ਦੇਣਾ।*
*ਧਾੜਵੀਆਂ ਨੂੰ ਆਪਾਂ ਟਿਕ ਕੇ ਬਹਿਣ ਨਹੀਂ ਦੇਣਾ।*
*ਸੰਤ-ਸਿਪਾਹੀ ਗੁਰਬਾਣੀ ਵੀ ਪੜ੍ਹਦਾ ਜਾਂਦਾ ਹੈ।*
*ਸੀਸ ਤਲੀ 'ਤੇ ਧਰ ਕੇ ਸੂਰਾ ਲੜਦਾ ਜਾਂਦਾ ਹੈ।*

*ਅੰਮ੍ਰਿਤ ਲਿਆ ਹੈ ਸਿਰ ਦੇ ਕੇ ਲਈ ਸਰਦਾਰੀ ਹੈ।*
*ਜਾਨ ਅਸਾਨੂੰ ਨਹੀਂ ਪਿਆਰੀ ਅਣਖ ਪਿਆਰੀ ਹੈ।*
*ਸੁਣ ਕੇ ਇਹ ਲਲਕਾਰ ਹੀ ਦੁਸ਼ਮਣ ਭੱਜਦਾ ਜਾਂਦਾ ਹੈ।*
*ਸੀਸ ਤਲੀ 'ਤੇ ਧਰ ਕੇ ਸੂਰਾ ਲੜ੍ਹਦਾ ਜਾਂਦਾ ਹੈ।*

*ਜੰਗ ਵਿਚ ਜਿੱਤ ਨਹੀਂ ਸਕਦਾ ਕੋਈ ਸਰਦਾਰਾਂ ਨੂੰ।*
*ਇਕ ਹੀ ਬਾਜ਼ ਬਥੇਰਾ ਹੈ ਘੁੱਗੀਆਂ ਦੀਆਂ ਡਾਰਾਂ ਨੂੰ।*
*ਵੇਖ ਕਲੇਜਾਂ ਅਬਦਾਲੀ ਦਾ ਸੜਦਾ ਜਾਂਦਾ ਹੈ।*
*ਸੀਸ ਤਲੀ 'ਤੇ ਧਰ ਕੇ ਸੂਰਾ ਲੜਦਾ ਜਾਂਦਾ ਹੈ।*

*ਖੰਡਾ ਹੱਥ ਵਿਚ ਲੈ ਕੇ ਅੱਗੇ ਵਧਦਾ ਜਾਂਦਾ ਹੈ।*
*ਸੀਸ ਤਲੀ 'ਤੇ ਧਰ ਕੇ ਸੂਰਾ ਲੜਦਾ ਜਾਂਦਾ ਹੈ।*

■

**ਜੇਠੀ ਨਗਰ, ਮਲੇਰਕੋਟਲਾ ਰੋਡ, ਖੰਨਾ-੧੪੧੪੦੧, ਮੋ: +੯੧੯੪੧੭੦-੯੧੬੬੮*




## ਅਦਲੀਵਾਲ ਹਮਲੇ ਮਗਰੋਂ ਸਿੱਖ ਨੌਜਵਾਨਾਂ ਨੂੰ ਸ਼ੱਕ ਦੀ ਨਿਗ੍ਹਾ ਨਾਲ ਦੇਖਣਾ ਜਾਇਜ਼ ਨਹੀਂ -ਭਾਈ ਗੋਬਿੰਦ ਸਿੰਘ ਲੌਂਗੋਵਾਲ

ਸ੍ਰੀ ਅੰਮ੍ਰਿਤਸਰ, ੨੧ ਨਵੰਬਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਬੀਤੇ ਦਿਨੀਂ ਸ੍ਰੀ ਅੰਮ੍ਰਿਤਸਰ ਨੇੜਲੇ ਪਿੰਡ ਅਦਲੀਵਾਲ ਵਿਖੇ ਨਿਰੰਕਾਰੀਆਂ ਦੇ ਅਸਥਾਨ ’ਤੇ ਕੀਤੇ ਗਏ ਹਮਲੇ ਮਗਰੋਂ ਪੰਜਾਬ ਦੇ ਸਿੱਖ ਨੌਜਵਾਨਾਂ ਦੀ ਫੜੋ-ਫੜੀ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕੀਤੀ ਹੈ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਆਖਿਆ ਕਿ ਇਸ ਹਮਲੇ ਤੋਂ ਬਾਅਦ ਪੰਜਾਬ ਦੇ ਸਿੱਖ ਨੌਜਵਾਨਾਂ ’ਤੇ ਸ਼ੱਕ ਕਰਨਾ ਬੇਹੱਦ ਮੰਦਭਾਗਾ ਹੈ ਅਤੇ ਅਜਿਹਾ ਕਰਨ ਨਾਲ ਪੰਜਾਬ ਦੇ ਮਾਹੌਲ ਵਿਚ ਤਲਖ਼ੀ ਪੈਦਾ ਹੋ ਰਹੀ ਹੈ। ਉਨ੍ਹਾਂ ਆਖਿਆ ਕਿ ਜਦੋਂ ਪੰਜਾਬ ਦੇ ਮੁੱਖ ਮੰਤਰੀ ਖ਼ੁਦ ਇਸ ਹਮਲੇ ਨੂੰ ਪਾਕਿਸਤਾਨ ਨਾਲ ਜੋੜ ਰਹੇ ਹਨ ਤਾਂ ਫਿਰ ਸਿੱਖ ਨੌਜਵਾਨਾਂ ਨੂੰ ਸ਼ੱਕ ਦੀ ਨਿਗ੍ਹਾ ਨਾਲ ਦੇਖਣਾ ਠੀਕ ਨਹੀਂ ਹੈ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਆਖਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਸ ਗੱਲ ਦੀ ਮੁਦੱਈ ਹੈ ਕਿ ਕਿਸੇ ਵੀ ਬੇਦੋਸ਼ੇ ’ਤੇ ਹਮਲਾ ਕਰਨਾ ਜਾਂ ਕਿਸੇ ਨੂੰ ਮਾਰਨਾ ਬਿਲਕੁਲ ਗਲਤ ਹੈ, ਪਰੰਤੂ ਇਹ ਵੀ ਨਹੀਂ ਹੋਣਾ ਚਾਹੀਦਾ ਕਿ ਅਜਿਹੇ ਹਮਲਿਆਂ ਤੋਂ ਬਾਅਦ ਨਿਰਦੋਸ਼ਾਂ ਨੂੰ ਤੰਗ-ਪ੍ਰੇਸ਼ਾਨ ਕੀਤਾ ਜਾਵੇ। ਉਨ੍ਹਾਂ ਕਿਹਾ ਕਿ ਅਦਲੀਵਾਲ ਹਮਲੇ ਤੋਂ ਇਸ ਤਰ੍ਹਾਂ ਮਹਿਸੂਸ ਹੋ ਰਿਹਾ ਹੈ ਕਿ ਜਿਵੇਂ ਸਮੁੱਚੀ ਸਿੱਖ ਕੌਮ ਨੂੰ ਜਾਣ-ਬੁਝ ਕੇ ਨਿਸ਼ਾਨਾ ਬਣਾਇਆ ਜਾ ਰਿਹਾ ਹੋਵੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨੇ ਅਦਲੀਵਾਲ ਵਿਖੇ ਹੋਏ ਹਮਲੇ ਦੀ ਨਿੰਦਾ ਕਰਦਿਆਂ ਕਿਹਾ ਕਿ ਸਿੱਖ ਕੌਮ ਸਦਾ ਹੀ ਸ਼ਾਂਤੀ ਦੀ ਮੁਦੱਈ ਰਹੀ ਹੈ ਅਤੇ ਸਿੱਖਾਂ ਨੇ ਹਮੇਸ਼ਾਂ ਹੀ ਦੇਸ਼ ਦੀ ਰਖਵਾਲੀ ਲਈ ਅੱਗੇ ਹੋ ਕੇ ਲੜਾਈ ਲੜੀ ਹੈ। ਉਨ੍ਹਾਂ ਪੰਜਾਬ ਦੇ ਮੁੱਖ ਮੰਤਰੀ ਨੂੰ ਅਪੀਲ ਕੀਤੀ ਕਿ ਉਹ ਸਿੱਖ ਨੌਜਵਾਨਾਂ ਨੂੰ ਨਜ਼ਾਇਜ ਤੰਗ-ਪ੍ਰੇਸ਼ਾਨ ਕਰਨ ਨੂੰ ਰੋਕਣ ਲਈ ਪੁਲਿਸ ਵਿਭਾਗ ਨੂੰ ਹਦਾਇਤ ਜਾਰੀ ਕਰਨ।

## ਸ੍ਰੀ ਕਰਤਾਰਪੁਰ ਸਾਹਿਬ ਦਾ ਲਾਂਘਾ ੫੫੦ਵੇਂ ਪ੍ਰਕਾਸ਼ ਪੁਰਬ ਮੌਕੇ ਸਿੱਖ ਕੌਮ ਲਈ ਤੋਹਫ਼ਾ-ਭਾਈ ਗੋਬਿੰਦ ਸਿੰਘ ਲੌਂਗੋਵਾਲ

ਸ੍ਰੀ ਅੰਮ੍ਰਿਤਸਰ, ੨੭ ਨਵੰਬਰ: ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਾਕਿਸਤਾਨ ਸਥਿਤ ਇਤਿਹਾਸਿਕ ਅਸਥਾਨ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਸ੍ਰੀ ਕਰਤਾਰਪੁਰ ਸਾਹਿਬ ਦੇ ਲਾਂਘੇ ਸਬੰਧੀ ਪਾਕਿਸਤਾਨ ਸਰਕਾਰ ਵੱਲੋਂ ਕਰਵਾਏ ਗਏ ਨੀਂਹ-ਪੱਥਰ ਸਮਾਗਮ ’ਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਪ੍ਰਧਾਨ ਭਾਈ ਗੋਬਿੰਦ

ਸਿੰਘ ਲੌਂਗੋਵਾਲ ਸ਼ਾਮਲ ਹੋਏ। ਉਹ ਅਟਾਰੀ ਵਾਹਗਾ ਸਰਹੱਦ ਦੇ ਸੜਕੀ ਰਸਤੇ ਰਾਹੀਂ ਪਾਕਿਸਤਾਨ ਗਏ। ਉਨ੍ਹਾਂ ਨਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਮੈਂਬਰ ਜਥੇਦਾਰ ਉਦੇ ਸਿੰਘ ਲੌਂਗੋਵਾਲ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਵਧੀਕ ਮੈਨੇਜਰ ਸ. ਰਾਜਿੰਦਰ ਸਿੰਘ ਰੂਬੀ ਵੀ ਪਾਕਿਸਤਾਨ ਗਏ। ਅਟਾਰੀ ਸਰਹੱਦ ਤੋਂ ਵਾਹਗਾ ਪਹੁੰਚਣ 'ਤੇ ਪਾਕਿਸਤਾਨ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਪ੍ਰਧਾਨ ਸ. ਬਿਸ਼ਨ ਸਿੰਘ, ਸਿੱਖ ਆਗੂ ਸ. ਸਰਬੱਤ ਸਿੰਘ, ਸ. ਜਸਵਿੰਦਰ ਸਿੰਘ, ਸ. ਗੁਰਵਿੰਦਰ ਸਿੰਘ ਤੋਂ ਇਲਾਵਾ ਸ੍ਰੀ ਨਨਕਾਣਾ ਸਾਹਿਬ ਤੋਂ ਪਹੁੰਚੇ ਰਾਇ ਬੁਲਾਰ ਜੀ ਦੇ ਪਰਿਵਾਰਕ ਮੈਂਬਰ ਰਾਇ ਭੱਟੀ ਨੇ ਜੋਸ਼ੋ-ਖਰੋਸ਼ ਨਾਲ ਭਾਈ ਗੋਬਿੰਦ ਸਿੰਘ ਲੌਂਗੋਵਾਲ ਦਾ ਸਵਾਗਤ ਕੀਤਾ ਅਤੇ ਫੁੱਲਾਂ ਦੇ ਗੁਲਦਸਤੇ ਭੇਟ ਕੀਤੇ। ਪਾਕਿਸਤਾਨ ਜਾਣ ਤੋਂ ਪਹਿਲਾਂ ਕੌਮਾਂਤਰੀ ਸਰਹੱਦ 'ਤੇ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਮੀਡੀਆ ਨਾਲ ਗੱਲਬਾਤ ਕਰਦਿਆਂ ਸ੍ਰੀ ਕਰਤਾਰਪੁਰ ਸਾਹਿਬ ਦੇ ਲਾਂਘੇ ਸਬੰਧੀ ਭਾਰਤ-ਪਾਕਿਸਤਾਨ ਸਰਕਾਰਾਂ ਦੀ ਪਹੁੰਚ ਦਾ ਸਵਾਗਤ ਕੀਤਾ ਅਤੇ ਲਾਂਘਾ ਖੁੱਲ੍ਹਣ ਨੂੰ ੫੫੦-ਸਾਲਾ ਪ੍ਰਕਾਸ਼ ਪੁਰਬ ਮੌਕੇ ਸਿੱਖ ਜਗਤ ਲਈ ਵੱਡਾ ਤੋਹਫ਼ਾ ਕਰਾਰ ਦਿੱਤਾ। ਉਨ੍ਹਾਂ ਆਖਿਆ ਕਿ ਉਹ ਪਾਕਿਸਤਾਨ ਵਿਖੇ ਗੁਰੂ ਸਾਹਿਬ ਦੇ ੫੫੦ਵੇਂ ਪ੍ਰਕਾਸ਼ ਪੁਰਬ ਸਬੰਧੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਮਾਗਮ ਕਰਵਾਉਣ ਬਾਰੇ ਪਾਕਿਸਤਾਨ ਗੁਰਦੁਆਰਾ ਕਮੇਟੀ, ਪਾਕਿਸਤਾਨ ਓਕਾਫ਼ ਬੋਰਡ ਅਤੇ ਉੱਥੋਂ ਦੀਆਂ ਸਰਕਾਰਾਂ ਦੇ ਆਗੂਆਂ ਅਤੇ ਨੁਮਾਇੰਦਿਆਂ ਨਾਲ ਗੱਲਬਾਤ ਕੀਤੀ। ਉਨ੍ਹਾਂ ਕਿਹਾ ਕਿ ਇਹ ਮੌਕਾ ਸਾਡੇ ਲਈ ਬੇਹੱਦ ਖ਼ਾਸ ਹੈ ਅਤੇ ਇਸ ਨੂੰ ਗੁਰੂ ਸਾਹਿਬ ਦੀਆਂ ਸਿੱਖਿਆਵਾਂ ਨੂੰ ਵਿਸ਼ਵ ਵਿਚ ਫ਼ੈਲਾਉਣ ਲਈ ਵਿਸ਼ੇਸ਼ ਤੌਰ 'ਤੇ ਵਰਤਿਆ ਜਾਵੇਗਾ।

ਇਸੇ ਦੌਰਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨਾਲ ਅਟਾਰੀ ਸਰਹੱਦ 'ਤੇ ਪਹੁੰਚੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਬੁਲਾਰੇ ਸ. ਦਿਲਜੀਤ ਸਿੰਘ ਨੇ ਦੱਸਿਆ ਕਿ ਭਾਈ ਗੋਬਿੰਦ ਸਿੰਘ ਲੌਂਗੋਵਾਲ ਇਕ ਵਿਸ਼ੇਸ਼ ਅਤੇ ਮੁਬਾਰਕ ਮੌਕੇ ਪਾਕਿਸਤਾਨ ਗਏ ਹਨ ਅਤੇ ਉਹ ਸ੍ਰੀ ਕਰਤਾਰਪੁਰ ਸਾਹਿਬ ਲਈ ਮਨੁੱਖਤਾ ਦੇ ਪਾਵਨ ਅਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਪਾਵਨ ਸਰੋਵਰ ਤੋਂ ਪਵਿੱਤਰ ਜਲ ਵੀ ਲੈ ਕੇ ਗਏ ਹਨ। ਉਨ੍ਹਾਂ ਦੱਸਿਆ ਕਿ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ, ਸ੍ਰੀ ਕਰਤਾਰਪੁਰ ਸਾਹਿਬ ਲਈ ਚੰਦੋਆ ਸਾਹਿਬ ਦਾ ਸੈੱਟ, ਚੌਰ ਸਾਹਿਬ ਅਤੇ ਰੁਮਾਲੇ ਵੀ ਭੇਜੇ ਗਏ ਹਨ।

## ਸਿਕਲੀਗਰਾਂ ਸਿੱਖਾਂ ਦੀ ਮਦਦ ਲਈ ਸ਼੍ਰੋਮਣੀ ਕਮੇਟੀ ਵਚਨਬੱਧ

ਸ੍ਰੀ ਅੰਮ੍ਰਿਤਸਰ, ੩ ਦਸੰਬਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਨੇ ਮਹਾਰਾਸ਼ਟਰ ਦੇ ਜ਼ਿਲ੍ਹਾ ਪਰਭਾਣੀ ਦੇ ਪਿੰਡ ਬਲਸਾ ਵਿਖੇ ਪੁਲਿਸ ਪ੍ਰਸ਼ਾਸਨ ਵੱਲੋਂ ਸਿਕਲੀਗਰ ਸਿੱਖਾਂ ਦੇ ਘਰ ਢਾਹੇ ਜਾਣ ਅਤੇ ਗੁਰਦੁਆਰਾ ਸਾਹਿਬ ਦੇ ਨਿਸ਼ਾਨ ਸਾਹਿਬ ਦਾ ਨੁਕਸਾਨ ਕਰਨ ਦਾ ਸਖ਼ਤ ਨੋਟਿਸ ਲਿਆ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਬੁਲਾਰੇ ਸ. ਦਿਲਜੀਤ ਸਿੰਘ ਨੇ ਕਿਹਾ ਕਿ

ਸਿਕਲੀਗਰ ਸਿੱਖ ਗੁਰੂ ਸਾਹਿਬਾਨ ਦੇ ਸਮੇਂ ਤੋਂ ਹੀ ਸਿੱਖ ਸਮਾਜ ਦਾ ਅਹਿਮ ਅੰਗ ਰਹੇ ਹਨ, ਪਰੰਤੂ ਦੁੱਖ ਦੀ ਗੱਲ ਹੈ ਕਿ ਸਮੇਂ-ਸਮੇਂ ਸਿਕਲੀਗਰ ਸਿੱਖਾਂ ਨੂੰ ਦਬਾਇਆ ਜਾਂਦਾ ਰਿਹਾ ਹੈ। ਉਨ੍ਹਾਂ ਕਿਹਾ ਕਿ ਤਾਜ਼ਾ ਘਟਨਾ ਵਿਚ ਮਹਾਰਾਸ਼ਟਰ ਜ਼ਿਲ੍ਹੇ ਦੇ ਪਿੰਡ ਬਲਸਾ 'ਚ ਸਿਕਲੀਗਰ ਸਿੱਖਾਂ ਨੂੰ ਤੰਗ ਕੀਤੇ ਜਾਣ ਦੀ ਖ਼ਬਰ ਹੈ, ਜਿਸ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਖ਼ਤ ਸ਼ਬਦਾਂ ਵਿਚ ਨਿੰਦਾ ਕਰਦੀ ਹੈ। ਉਨ੍ਹਾਂ ਕਿਹਾ ਕਿ ਇਸ ਮਾਮਲੇ ਬਾਰੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨਾਲ ਵਿਚਾਰ ਕੀਤੀ ਗਈ ਹੈ ਅਤੇ ਉਨ੍ਹਾਂ ਨੇ ਮਾਮਲੇ ਦੀ ਮੁਕੰਮਲ ਜਾਣਕਾਰੀ ਲਈ ਛੱਤੀਸਗੜ੍ਹ ਸਿੱਖ ਮਿਸ਼ਨ ਦੇ ਇੰਚਾਰਜ ਦੀ ਡਿਊਟੀ ਲਗਾ ਦਿੱਤੀ ਹੈ। ਉਨ੍ਹਾਂ ਕਿਹਾ ਕਿ ਸਿਕਲੀਗਰ ਸਿੱਖ ਜੋ ਪਹਿਲਾਂ ਹੀ ਮੁਸ਼ਕਲ ਨਾਲ ਆਪਣਾ ਗੁਜ਼ਾਰਾ ਕਰ ਰਹੇ ਹਨ, ਨੂੰ ਇਸ ਤਰ੍ਹਾਂ ਤੰਗ-ਪ੍ਰੇਸ਼ਾਨ ਤੇ ਬੇਘਰ ਕਰਨਾ ਠੀਕ ਨਹੀਂ ਹੈ। ਉਨ੍ਹਾਂ ਆਖਿਆ ਕਿ ਸਿਕਲੀਗਰ ਸਿੱਖਾਂ ਦੀ ਸੁਰੱਖਿਆ ਯਕੀਨੀ ਬਣਾਉਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨੁਮਾਇੰਦੇ ਮਹਾਰਾਸ਼ਟਰ ਸਰਕਾਰ ਨਾਲ ਰਾਬਤਾ ਵੀ ਬਣਾਉਣਗੇ।

ਇਸੇ ਦੌਰਾਨ ਸ. ਦਿਲਜੀਤ ਸਿੰਘ ਨੇ ਦੱਸਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਦੇਸ਼ ਦੇ ਵੱਖ-ਵੱਖ ਥਾਵਾਂ 'ਤੇ ਵੱਸਦੇ ਸਿਕਲੀਗਰ ਸਿੱਖਾਂ ਦੀ ਹਮੇਸ਼ਾ ਮਦਦ ਕੀਤੀ ਜਾਂਦੀ ਰਹੀ ਹੈ। ਉਨ੍ਹਾਂ ਦੱਸਿਆ ਕਿ ਬੀਤੇ ਸਾਲ ਜਦੋਂ ਮੱਧ ਪ੍ਰਦੇਸ਼ 'ਚ ਵੱਸਦੇ ਸਿਕਲੀਗਰ ਸਿੱਖਾਂ ਨੂੰ ਸਥਾਨਕ ਪ੍ਰਸ਼ਾਸਨ ਵੱਲੋਂ ਤੰਗ-ਪ੍ਰੇਸ਼ਾਨ ਕੀਤਾ ਗਿਆ ਸੀ, ਤਾਂ ਉਸ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਪੀੜਤਾਂ ਦੀ ਬਾਂਹ ਫੜੀ ਸੀ। ਉਨ੍ਹਾਂ ਵਿਸਥਾਰ ਦਿੰਦਿਆਂ ਦੱਸਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਮੱਧ ਪ੍ਰਦੇਸ਼, ਮਹਾਰਾਸ਼ਟਰ ਅਤੇ ਆਂਧਰਾ ਪ੍ਰਦੇਸ਼ ਦੇ ਸਿਕਲੀਗਰ ਸਿੱਖ ਬੱਚਿਆਂ ਦੀਆਂ ਸਕੂਲੀ ਫ਼ੀਸਾਂ ਦਿੱਤੀਆਂ ਜਾ ਰਹੀਆਂ ਹਨ। ਬੀਤੇ ਸਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇਕ ਵਫ਼ਦ ਵੱਲੋਂ ਵਿਸ਼ਾਖਾਪਟਨਮ ਜਾ ਕੇ ੮੪ ਬੱਚਿਆਂ ਦੀ ਸਾਲ ਭਰ ਦੀ ਫ਼ੀਸ ਵੱਖ-ਵੱਖ ਸਕੂਲਾਂ ਨੂੰ ਸਿੱਧੀ ਦਿੱਤੀ ਗਈ, ਜੋ ਲੱਗਭਗ ੮ ਲੱਖ ਰੁਪਏ ਬਣਦੀ ਹੈ। ਇਸ ਤੋਂ ਇਲਾਵਾ ਰਾਏਪੁਰ ਛੱਤੀਸਗੜ੍ਹ ਵਿਖੇ ਵੀ ੮੦ ਬੱਚਿਆਂ ਦੀਆਂ ਫ਼ੀਸਾਂ ਦਿੱਤੀਆਂ ਗਈਆਂ। ਸ. ਦਿਲਜੀਤ ਸਿੰਘ ਨੇ ਦੱਸਿਆ ਕਿ ਬੀਤੇ ਸਾਲ ਸਥਾਨਕ ਪ੍ਰਸ਼ਾਸਨ ਵੱਲੋਂ ੪੦ ਸਿਕਲੀਗਰ ਸਿੱਖ ਜਿਨ੍ਹਾਂ 'ਤੇ ਕੇਸ ਪਾ ਦਿੱਤੇ ਗਏ ਸਨ, ਦੀ ਆਰਥਿਕ ਸਹਾਇਤਾ ਵੀ ਕੀਤੀ ਗਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿਕਲੀਗਰ ਸਿੱਖਾਂ ਦਾ ਜੀਵਨ ਪੱਧਰ ਉੱਚਾ ਚੁੱਕਣ ਲਈ ਵਿਸ਼ੇਸ਼ ਯਤਨ ਕਰ ਰਹੀ ਹੈ। ਇਸ ਤਹਿਤ ਇੰਦੌਰ ਵਿਖੇ ਉਦਯੋਗਿਕ ਸਿਖਲਾਈ ਕੇਂਦਰ ਸਥਾਪਿਤ ਕੀਤਾ ਜਾ ਰਿਹਾ ਹੈ ਅਤੇ ਤਕਨੀਕੀ ਵਿੱਦਿਆ ਦੇਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਸੰਸਥਾਵਾਂ ਵਿਚ ਵੀ ਪ੍ਰਬੰਧ ਕੀਤਾ ਗਿਆ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਬੱਚਿਆਂ ਦੀਆਂ ਫ਼ੀਸਾਂ ਅਤੇ ਪੜ੍ਹਾਈ ਲਈ ਇਸ ਕਰਕੇ ਵਿਸ਼ੇਸ਼ ਤਵੱਜੋਂ ਦਿੱਤੀ ਜਾ ਰਹੀ ਹੈ ਕਿ ਇਨ੍ਹਾਂ ਸਿਕਲੀਗਰ ਸਿੱਖਾਂ ਦੀ ਅਗਲੀ ਪੀੜ੍ਹੀ ਸ੍ਵੈ-ਨਿਰਭਰ ਹੋ ਕੇ ਆਪਣੇ ਪੈਰਾਂ 'ਤੇ ਖੜ੍ਹੀ ਹੋ

ਸਕੇ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਖ਼ੁਦ ਇੰਦੌਰ ਅਤੇ ਆਸ-ਪਾਸ ਦੇ ਇਲਾਕਿਆਂ ਵਿਚ ਜਾ ਕੇ ਆਏ ਹਨ ਅਤੇ ਉੱਥੋਂ ਦੇ ਆਗੂਆਂ ਸਿੱਖਾਂ ਨੂੰ ਸਿਕਲੀਗਰਾਂ ਦੀ ਮਦਦ ਲਈ ਵੀ ਪ੍ਰੇਰਨਾ ਕੀਤੀ ਗਈ ਹੈ। ਮੱਧ ਪ੍ਰਦੇਸ਼ ਦੇ ਕੁਝ ਇਲਾਕਿਆਂ ਵਿਚ ਸਿਲਾਈ ਸੈਂਟਰ ਖੋਲ੍ਹਣ ਦਾ ਵੀ ਉਪਰਾਲਾ ਕੀਤਾ ਗਿਆ ਹੈ। ਸ. ਦਿਲਜੀਤ ਸਿੰਘ ਨੇ ਦੱਸਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿਕਲੀਗਰ ਸਿੱਖਾਂ ਦੇ ਗੁਰਦੁਆਰਾ ਸਾਹਿਬਾਨ ਲਈ ਵੀ ਵਿਸ਼ੇਸ਼ ਮਦਦ ਕੀਤੀ ਜਾਂਦੀ ਰਹੀ ਹੈ ਅਤੇ ਲੋੜੀਂਦਾ ਸਾਮਾਨ ਵੀ ਮੁਹੱਈਆ ਕਰਵਾਇਆ ਗਿਆ ਸੀ। ਸਿਕਲੀਗਰ ਸਿੱਖਾਂ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸਮੇਤ ਹੋਰਨਾਂ ਗੁਰ-ਅਸਥਾਨਾਂ ਦੇ ਦਰਸ਼ਨ ਕਰਵਾਉਣ ਦਾ ਵੀ ਸਮੇਂ-ਸਮੇਂ ਪ੍ਰਬੰਧ ਕੀਤਾ ਜਾਂਦਾ ਹੈ, ਜਿਸ ਲਈ ਟਿਕਟਾਂ, ਰਿਹਾਇਸ਼ ਆਦਿ ਦੀਆਂ ਸਹੂਲਤਾਂ ਪਹਿਲ ਦੇ ਆਧਾਰ 'ਤੇ ਦਿੱਤੀਆਂ ਜਾਂਦੀਆਂ ਹਨ। ਉਨ੍ਹਾਂ ਕਿਹਾ ਕਿ ਸਿਕਲੀਗਰ ਸਿੱਖਾਂ ਨੂੰ ਮਦਦ ਦੇਣ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਹਮੇਸ਼ਾ ਆਪਣੀ ਜ਼ਿੰਮੇਵਾਰੀ ਨਿਭਾਉਂਦੀ ਰਹੀ ਹੈ ਅਤੇ ਨਿਭਾਉਂਦੀ ਰਹੇਗੀ।

## ਸੱਜਣ ਕੁਮਾਰ ਨੂੰ ਉਮਰ ਕੈਦ ਦਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਵੱਲੋਂ ਸਵਾਗਤ

ਸ੍ਰੀ ਅੰਮ੍ਰਿਤਸਰ, ੧੭ ਦਸੰਬਰ : ਨਵੰਬਰ ੧੯੮੪ ਵਿਚ ਦਿੱਲੀ ਸਿੱਖ ਕਤਲ-ਏ-ਆਮ ਦੇ ਦੋਸ਼ੀ ਸੱਜਣ ਕੁਮਾਰ ਨੂੰ ਦਿੱਲੀ ਹਾਈਕੋਰਟ ਵੱਲੋਂ ਉਮਰ ਕੈਦ ਦੀ ਸਜ਼ਾ ਸੁਣਾਉਣ ਦਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਸਵਾਗਤ ਕੀਤਾ ਹੈ। ਬੇਸ਼ੱਕ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਇਹ ਗੱਲ ਵੀ ਆਖੀ ਹੈ ਕਿ ਸੱਜਣ ਕੁਮਾਰ ਉਮਰ ਕੈਦ ਦਾ ਨਹੀਂ, ਸਗੋਂ ਫ਼ਾਂਸੀ ਦੀ ਸਜ਼ਾ ਦਾ ਹੱਕਦਾਰ ਸੀ, ਪਰੰਤੂ ਨਿਆਂਪਾਲਕਾ ਵੱਲੋਂ ਉਸ ਨੂੰ ਉਮਰ ਕੈਦ ਦੀ ਸਜ਼ਾ ਦੇ ਕੇ ਉਸ ਦੇ ਗੁਨਾਹਾਂ ਨੂੰ ਸਾਬਤ ਕਰ ਦਿੱਤਾ ਹੈ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਆਖਿਆ ਕਿ ੩੪ ਸਾਲ ਬਾਅਦ ਆਇਆ ਇਹ ਫ਼ੈਸਲਾ ਸਿੱਖ ਨਸਲਕੁਸ਼ੀ ਦੇ ਪੀੜਤਾਂ ਨੂੰ ਕੁਝ ਹਦ ਤਕ ਰਾਹਤ ਦੇਣ ਵਾਲਾ ਹੈ, ਪਰੰਤੂ ਅਜੇ ਵੀ ਬਹੁਤ ਸਾਰੇ ਦੋਸ਼ੀ ਕਾਨੂੰਨ ਦੀ ਗ੍ਰਿਫ਼ਤ 'ਚੋਂ ਬਾਹਰ ਹਨ। ਉਨ੍ਹਾਂ ਜਗਦੀਸ਼ ਟਾਈਟਲਰ ਸਮੇਤ ਸਿੱਖ ਕਤਲ-ਏ-ਆਮ ਦੇ ਹੋਰਨਾਂ ਦੋਸ਼ੀਆਂ ਨੂੰ ਵੀ ਕਰੜੀਆਂ ਸਜ਼ਾਵਾਂ ਦੇਣ ਦੀ ਵਕਾਲਤ ਕੀਤੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਆਖਿਆ ਨੇ ੧੯੮੪ ਈ. ਵਿਚ ਸਿੱਖਾਂ ਦਾ ਕਤਲ-ਏ-ਆਮ ਕਾਂਗਰਸ ਵੱਲੋਂ ਕੀਤਾ ਗਿਆ ਮਨੁੱਖਤਾ-ਮਾਰੂ ਕਾਰਾ ਸੀ, ਜਿਸ ਨੇ ਸਮੁੱਚੇ ਵਿਸ਼ਵ ਨੂੰ ਹਲੂਣ ਕੇ ਰੱਖ ਦਿੱਤਾ। ਉਨ੍ਹਾਂ ਦੁੱਖ ਨਾਲ ਕਿਹਾ ਕਿ ਸਿੱਖਾਂ ਦੀ ਦੁਸ਼ਮਣ ਜਮਾਤ ਕਾਂਗਰਸ ਵੱਲੋਂ ਸਿੱਖ ਕਤਲ-ਏ-ਆਮ ਕਰਵਾਉਣ ਤੋਂ ਬਾਅਦ ਇਸ ਦੇ ਦੋਸ਼ੀਆਂ ਨੂੰ ਜਿੱਥੇ ਲਗਾਤਾਰ ਬਚਾਇਆ ਜਾਂਦਾ ਰਿਹਾ, ਉੱਥੇ ਹੀ ਸਿੱਖਾਂ ਨੂੰ ਹੋਰ

ਚਿੜਾਉਣ ਅਤੇ ਉਨ੍ਹਾਂ ਅੱਲ੍ਹੇ ਜ਼ਖ਼ਮਾਂ ਨੂੰ ਕੁਰੇਦਣ ਲਈ ਜਗਦੀਸ਼ ਟਾਈਟਲਰ, ਸੱਜਣ ਕੁਮਾਰ, ਕਮਲ ਨਾਥ ਸਮੇਤ ਹੋਰ ਅਨੇਕਾਂ ਦੋਸ਼ੀਆਂ ਨੂੰ ਉੱਚੇ ਅਹੁਦੇ ਦੇ ਕੇ ਨਿਵਾਜਿਆ ਗਿਆ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੱਖ ਕਤਲ-ਏ-ਆਮ ਦੇ ਦੋਸ਼ੀਆਂ ਨੂੰ ਸਜ਼ਾਵਾਂ ਦਿਵਾਉਣ ਲਈ ਲਗਾਤਾਰ ਯਤਨ ਕੀਤੇ ਜਾਂਦੇ ਰਹੇ ਹਨ ਅਤੇ ਇਸ ਦੇ ਗਵਾਹਾਂ ਨੂੰ ਮਾਲੀ ਮਦਦ ਦੇਣ ਦੇ ਨਾਲ ਨਾਲ ਸਾਧਨ ਵੀ ਮੁਹੱਈਆ ਕਰਵਾਏ ਜਾਂਦੇ ਰਹੇ ਹਨ। ਇਸ ਤੋਂ ਇਲਾਵਾ ਸਮੇਂ ਸਮੇਂ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਇਜਲਾਸਾਂ ਦੌਰਾਨ ਸਿੱਖ ਕਤਲ-ਏ-ਆਮ ਦੀ ਕਰੜੇ ਸ਼ਬਦਾਂ ਵਿਚ ਨਿੰਦਾ ਕੀਤੀ ਜਾਂਦੀ ਰਹੀ ਹੈ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਆਖਿਆ ਕਿ ਭਾਰਤ ਦੇ ਪ੍ਰਧਾਨ ਮੰਤਰੀ ਅਤੇ ਗ੍ਰਹਿ ਮੰਤਰੀ ਨਾਲ ਉਨ੍ਹਾਂ ਵੱਲੋਂ ਕੀਤੀਆਂ ਗਈਆਂ ਪਿਛਲੀਆਂ ਮਿਲਣੀਆਂ ਦੌਰਾਨ ਵੀ ਉਨ੍ਹਾਂ ਨੇ ਇਸ ਮਾਮਲੇ ਨੂੰ ਉਠਾਇਆ ਸੀ ਅਤੇ ਸਿੱਖਾਂ ਨੂੰ ਇਨਸਾਫ਼ ਦਿਵਾਉਣ ਦੀ ਅਪੀਲ ਕੀਤੀ ਸੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਇਹ ਵੀ ਕਿਹਾ ਕਿ ਕਾਂਗਰਸ ਨੇ ਆਪਣੇ ਰਾਜ-ਕਾਲ ਦੌਰਾਨ ਜੋ ਵਧੀਕੀਆਂ ਸਿੱਖ ਕੌਮ ਨਾਲ ਕੀਤੀਆਂ ਉਨ੍ਹਾਂ ਨੂੰ ਸਿੱਖ ਜਗਤ ਕਦੇ ਵੀ ਭੁਲਾ ਨਹੀਂ ਸਕਦਾ ਅਤੇ ਕਾਂਗਰਸ ਵੀ ਇਸ ਸਬੰਧੀ ਸਦਾ ਸਵਾਲਾਂ ਦੇ ਰੂਬਰੂ ਰਹੇਗੀ।

## ਸਿੱਖ ਕਤਲ-ਏ-ਆਮ ਦੇ ਦੋਸ਼ੀ ਸੱਜਣ ਕੁਮਾਰ ਨੂੰ ਉਮਰ ਕੈਦ ਦੇ ਅਦਾਲਤੀ ਫ਼ੈਸਲੇ ਦਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਧਿਕਾਰੀਆਂ ਨੇ ਵੀ ਕੀਤਾ ਸਵਾਗਤ

ਸ੍ਰੀ ਅੰਮ੍ਰਿਤਸਰ, ੧੭ ਦਸੰਬਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਮੁੱਖ ਸਕੱਤਰ ਡਾ. ਰੂਪ ਸਿੰਘ, ਸਕੱਤਰ ਸ. ਮਨਜੀਤ ਸਿੰਘ, ਸ. ਅਵਤਾਰ ਸਿੰਘ, ਸ. ਦਿਲਜੀਤ ਸਿੰਘ ਤੇ ਸ. ਬਲਵਿੰਦਰ ਸਿੰਘ ਜੌੜਾਸਿੰਘਾ ਸਮੇਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹੋਰ ਅਧਿਕਾਰੀਆਂ ਨੇ ਵੀ ਸੱਜਣ ਕੁਮਾਰ ਨੂੰ ਉਮਰ ਕੈਦ ਦੀ ਸਜ਼ਾ ਦਾ ਸਵਾਗਤ ਕਰਦਿਆਂ ਇਸ ਫ਼ੈਸਲੇ ਲਈ ਨਿਆਂ ਪ੍ਰਣਾਲੀ ਦਾ ਧੰਨਵਾਦ ਕੀਤਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਧਿਕਾਰੀਆਂ ਨੇ ਕਿਹਾ ਕਿ ਅਦਾਲਤ ਵੱਲੋਂ ਸੁਣਾਈ ਗਈ ਇਹ ਸਜ਼ਾ ਇੱਕ ਮਾਮਲੇ ਨਾਲ ਸੰਬੰਧ ਰੱਖਦੀ ਹੈ, ਜਦਕਿ ਦਿੱਲੀ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਕੀਤੇ ਸਿੱਖਾਂ ਦੇ ਕਤਲ-ਏ-ਆਮ ਲਈ ਵੀ ਸੱਜਣ ਕੁਮਾਰ ਅਤੇ ਹੋਰ ਦੋਸ਼ੀ ਹਨ। ਉਨ੍ਹਾਂ ਮੰਗ ਕੀਤੀ ਕਿ ਸਿੱਖ ਕਤਲ-ਏ-ਆਮ ਦੇ ਸਾਰੇ ਹੀ ਦੋਸ਼ੀਆਂ ਨੂੰ ਮੌਤ ਦੀ ਸਜ਼ਾ ਦਿੱਤੀ ਜਾਵੇ ਅਤੇ ਜਿਸ ਤਰ੍ਹਾਂ ਸਿੱਖਾਂ ਨੂੰ ਕੋਹ-ਕੋਹ ਕੇ ਮਾਰਿਆ ਗਿਆ ਸੀ ਉਹੋ ਜਿਹਾ ਹੀ ਹਸ਼ਰ ਸਿੱਖ ਨਸਲਕੁਸ਼ੀ ਦੇ ਦੋਸ਼ੀਆਂ ਦਾ ਵੀ ਹੋਣਾ ਚਾਹੀਦਾ ਹੈ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

ਮੈਨੇਜਰ, ਗੁਰਦੁਆਰਾ ਸ਼ਹੀਦਾਂ ਲੱਧੇਵਾਲ, ਮਾਹਿਲਪੁਰ, ਜ਼ਿਲ੍ਹਾ ਹੁਸ਼ਿਆਰਪੁਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ ਵਿਖੇ ੧੫ ਮਈ, ੨੦੧੮ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ਕੁੱਲ ੧੯ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ।

ਭਾਈ ਸੁਰਜੀਤ ਸਿੰਘ ਫਿਰੋਜ਼ਪੁਰੀ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੨੧ ਮਈ, ੨੦੧੮ ਨੂੰ ਗੁਰੂ ਹਰਸਹਾਏ ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ਕੁੱਲ ੧੦੩ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

ਸਿੱਖ ਮਿਸ਼ਨ ਹਰਿਆਣਾ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਮਿਸ਼ਨ ਵੱਲੋਂ ੨੬ ਮਈ, ੨੦੧੮ ਨੂੰ ਗੁਰਦੁਆਰਾ ਗਿਆਨੀ ਸੰਤ ਹਜ਼ਾਰਾ ਸਿੰਘ, ਪਿੰਡ ਨਿਮਨਾਬਾਦ, ਜ਼ਿਲ੍ਹਾ ਜੀਂਦ ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ਕੁੱਲ ੨੬ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

ਮੈਨੇਜਰ, ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਨਾਢਾ ਸਾਹਿਬ, ਪੰਚਕੂਲਾ (ਹਰਿਆਣਾ) ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ ਵਿਖੇ ੨੯ ਮਈ, ੨੦੧੮ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ਕੁੱਲ ੧੦੭ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ।

ਮੈਨੇਜਰ, ਸ੍ਰੀ ਦਰਬਾਰ ਸਾਹਿਬ, ਸ੍ਰੀ ਮੁਕਤਸਰ ਸਾਹਿਬ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੨੯ ਮਈ, ੨੦੧੮ ਨੂੰ ਗੁਰਦੁਆਰਾ ਸਾਹਿਬ ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੯੭ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ।

ਮੈਨੇਜਰ, ਗੁਰਦੁਆਰਾ ਸ੍ਰੀ ਮੰਜੀ ਸਾਹਿਬ, ਅੰਬਾਲਾ ਸ਼ਹਿਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਉਕਤ ਗੁਰਦੁਆਰਾ ਸਾਹਿਬ ਨਾਲ ਅਟੈਚ ਗੁਰਦੁਆਰਾ ਬਾਦਸ਼ਾਹੀ ਬਾਗ਼ ਵਿਖੇ ੨੯ ਮਈ, ੨੦੧੮ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੨੩ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ।

ਭਾਈ ਦਿਲਬਾਗ ਸਿੰਘ ਭੰਗਾਲੀ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਪਿੰਡ ਭੈਣੀ ਲਿੱਧੜਾਂ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੩੧ ਮਈ, ੨੦੧੮ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੩੦ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।